

੧ੴ ਸਤਿਗੁਰ ਪ੍ਰਸਾਦਿ



# ਦਸਵੰਧ ਪ੍ਰੰਪਰਾ

ਪ੍ਰੋ. ਇੰਦਰ ਸਿੰਘ ਘੱਗਾ
ਵਿਦਿਆ ਨਗਰ, ਨੇੜੇ ਪੰਜਾਬੀ ਯੂਨੀਵਰਸਿਟੀ,
ਪਟਿਆਲਾ ( ਫੋਨ : 0175-283316)

2002
ਗੁਰੂ ਨਾਨਕ ਦੇਵ ਮਿਸ਼ਨ ਲੜੀ 511

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1- ਢਿੱਲੋਂ ਮਾਰਗ, ਪਟਿਆਲਾ

ਭੇਟਾ : 12/-

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (SGPC), ਅੰਮ੍ਰਿਤਸਰ ਦਾ ਵਿਸ਼ੇਸ਼ ਧੰਨਵਾਦ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਤਿਕਾਰਯੋਗ ਪ੍ਰਧਾਨ ਪ੍ਰੋ. ਕ੍ਰਿਪਾਲ ਸਿੰਘ ਬਡੂੰਗਰ, ਧਰਮ ਪ੍ਰਚਾਰ ਕਮੇਟੀ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਦਾ ਬਹੁਤ ਰਿਣੀ ਹੈ ਜਿਨ੍ਹਾਂ ਨੇ ਵਰਤਮਾਨ ਮਾਲੀ ਸਾਲ ਵਿਚ ਮਿਸ਼ਨ ਨੂੰ ਮਾਲੀ ਸਹਾਇਤਾ ਦੇ ਕੇ ਮਿਸ਼ਨ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਆਪਣੀਆਂ ਗਤੀਵਿਧੀਆਂ ਜਾਰੀ ਰੱਖਣ ਅਤੇ ਉਨ੍ਹਾਂ ਦਾ ਖੇਤਰ ਹੋਰ ਵਿਸਤ੍ਰਿਤ ਕਰਨ ਲਈ ਬਹੁਤ ਉਤਸ਼ਾਹਿਤ ਕੀਤਾ ਹੈ। ਅਸੀਂ ਸਮੂਹ ਸਿੱਖ ਸੰਗਤ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ 'ਸਿੱਖਾਂ ਦੀ ਸੰਸਦ' (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ) ਦੀ ਗੌਰਵਮਈ ਸਰਪ੍ਰਸਤੀ ਅਧੀਨ ਗੁਰੂ ਨਾਨਕ ਦੇਵ ਮਿਸ਼ਨ ਸਿੱਖੀ ਦੇ ਪ੍ਰਚਾਰ ਅਤੇ ਵਿਕਾਸ ਲਈ ਹਾਰਦਿਕ ਯਤਨ ਕਰਦਾ ਰਹੇਗਾ। ਸਾਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖਾਂ ਦੀ ਇਹ ਮਹਾਨ ਧਾਰਮਿਕ ਤੇ ਪ੍ਰਬੰਧਕੀ ਸੰਸਥਾ ਗੁਰੂ ਨਾਨਕ ਦੇਵ ਮਿਸ਼ਨ ਨੂੰ ਆਪਣੀ ਸਰਪ੍ਰਸਤੀ ਦੁਆਰਾ ਨਿਰੰਤਰ ਉਤਸ਼ਾਹਿਤ ਕਰਦੀ ਰਹੇਗੀ।

**ਡਾ. ਐਸ. ਐਸ. ਨੰਦਾ**
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

# ਗੁਰਬਾਣੀ-ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਦੀ ਸੇਵਾ ਵਿਚ ਸਨਿਮਰ ਬੇਨਤੀ

ਗੁਰੂ ਨਾਨਕ ਦੇਵ ਮਿਸ਼ਨ ਇਕ ਪਰਉਪਕਾਰੀ ਸੰਸਥਾ ਹੈ। ਇਸ ਸੰਸਥਾ ਦੀ ਸਥਾਪਨਾ 1963 ਵਿੱਚ ਕੁੱਝ ਪ੍ਰਸਿੱਧ ਸਿੱਖ ਹਸਤੀਆਂ ਦੁਆਰਾ ਗੁਰਬਾਣੀ, ਸਿੱਖੀ ਸਿਧਾਂਤਾਂ, ਸਿੱਖ ਨੈਤਿਕਤਾ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਮਹੱਤਵਪੂਰਨ ਜਾਣਕਾਰੀ ਸਾਰੇ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਸੰਸਥਾ ਨੇ ਹੁਣ ਤੱਕ 508 ਅਜਿਹੀਆਂ ਪੁਸਤਕਾਵਾਂ (Tracts) ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੁਆਰਾ ਸਿੱਖੀ ਦੇ ਵੱਖ-ਵੱਖ ਪੱਖਾਂ ਨੂੰ ਸਪੱਸ਼ਟ ਰੂਪ ਵਿੱਚ ਉਜਾਗਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸੰਸਥਾ ਸਿੱਖੀ ਨਾਲ ਸੰਬੰਧਤ ਕੇਵਲ ਸਾਹਿਤ ਨੂੰ ਹੀ ਪ੍ਰਕਾਸ਼ਿਤ ਨਹੀਂ ਕਰਦੀ, ਸਗੋਂ ਸਿੱਖ-ਸਿਧਾਂਤਾਂ ਅਨੁਸਾਰ ਹੋਰ ਵੀ ਅਨੇਕਾਂ ਪਰਉਪਕਾਰੀ ਕੰਮ ਕਰਦੀ ਹੈ। ਇਸ ਸੰਸਥਾ ਅਧੀਨ ਸੱਤ ਪਰਉਪਕਾਰੀ ਟਰੱਸਟ (Charitable Trusts) ਕੰਮ ਕਰ ਰਹੇ ਹਨ। ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ ਅਧੀਨ ਹਰੇਕ ਸਾਲ ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਸਭਿਆਚਾਰ ਆਦਿ ਨਾਲ ਸੰਬੰਧਤ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਦਾ ਪ੍ਰਤਿਯੋਗੀ ਮੁਲਾਂਕਣ ਕਰਵਾਇਆ ਜਾਂਦਾ ਹੈ ਅਤੇ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਇਨਾਮ ਵਜੋਂ ਦਿੱਤੇ ਜਾਂਦੇ ਹਨ। ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ ਅਧੀਨ ਹਰੇਕ ਸਾਲ ਖੋਜ-ਪੱਤਰਾਂ ਦਾ ਮੁਲਾਂਕਣ ਸਬੰਧਤ ਖੇਤਰ ਦੇ ਮਾਹਿਰਾਂ ਦੁਆਰਾ ਕਰਵਾਇਆ ਜਾਂਦਾ ਹੈ ਅਤੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਖੋਜ-ਪੱਤਰਾਂ ਦੇ ਲੇਖਕਾਂ ਨੂੰ ਕ੍ਰਮਵਾਰ 2100/-, 1500/- ਅਤੇ 1000/- ਰੁਪਏ ਇਨਾਮ ਦੇ ਤੌਰ ਤੇ ਦਿੱਤੇ ਜਾਂਦੇ ਹਨ। ਇਸ ਮਿਸ਼ਨ ਅਧੀਨ ਕੰਮ ਕਰ ਰਹੇ ਦੂਜੇ ਟਰੱਸਟ ਵੀ ਗੁਰਬਾਣੀ ਦੇ ਪ੍ਰਚਾਰ ਅਤੇ ਸਿੱਖੀ ਦੇ ਵਿਕਾਸ ਲਈ ਮਹੱਤਵਪੂਰਨ ਕੰਮ ਨਿਯਮਿਤ ਰੂਪ ਵਿਚ ਕਰ ਰਹੇ ਹਨ। ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਇਮਤਿਹਾਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪ੍ਰਸ਼ਨ-ਪੱਤਰ (Question Papers) ਸਿੱਖ ਗੁਰੂਆਂ, ਉਹਨਾਂ ਦੁਆਰਾ ਰਚਿਤ ਬਾਣੀ, ਸਿੱਖ ਇਤਿਹਾਸ ਆਦਿ ਨਾਲ ਸੰਬੰਧਤ ਹੁੰਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ। ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਅਜਿਹੀਆਂ ਕਾਰਜਸ਼ਾਲਾਵਾਂ (Workshops) ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਉੱਭਰ ਰਹੇ ਯੁਵਕ ਲੇਖਕਾਂ ਨੂੰ ਮਾਹਿਰਾਂ ਦੁਆਰਾ ਲੋੜੀਂਦੀ ਸਿਖਲਾਈ ਦਿੱਤੀ ਜਾਂਦੀ ਹੈ। ਗੁਰਮਤਿ ਕਾਲਜਾਂ ਵਿੱਚ ਪੜ੍ਹ ਰਹੇ ਲਾਇਕ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਤੇ ਹੋਰ ਲੋੜੀਂਦੀ ਸਹਾਇਤਾ ਮਿਸ਼ਨ ਦੁਆਰਾ ਪ੍ਰਦਾਨ ਕੀਤੀ ਜਾਂਦੀ ਹੈ। ਸ਼ਬਦ ਗਾਇਨ ਮੁਕਾਬਲੇ, ਗੁਰਮਤਿ ਅਤੇ ਗੁਰ-ਇਤਿਹਾਸ ਨਾਲ ਸੰਬੰਧਤ ਵਿਸ਼ਿਆਂ ਉੱਤੇ ਭਾਸ਼ਣ ਪ੍ਰਤੀਯੋਗਤਾਵਾਂ ਅਤੇ ਗੋਸ਼ਟੀਆਂ ਦਾ ਆਯੋਜਨ ਵੀ ਸਮੇਂ-ਸਮੇਂ ਤੇ ਮਿਸ਼ਨ ਦੁਆਰਾ ਕੀਤਾ ਜਾਂਦਾ ਹੈ।

ਗੁਰੂ ਨਾਨਕ ਦੇਵ ਮਿਸ਼ਨ ਦੀ ਆਮਦਨ ਦੇ ਕੋਈ ਆਪਣੇ ਸੁਤੰਤਰ ਸਾਧਨ ਨਹੀਂ ਹਨ। ਗੁਰਬਾਣੀ ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਵਲੋਂ ਦਿੱਤੀ ਮਾਇਆ ਦੁਆਰਾ ਹੀ ਮਿਸ਼ਨ ਆਪਣੀਆਂ ਗਤੀਵਿਧੀਆਂ ਨੂੰ ਨਿਰੰਤਰ ਜਾਰੀ ਰੱਖ ਰਿਹਾ ਹੈ। ਮਿਸ਼ਨ ਦੇ ਮੈਂਬਰਾਂ ਦੁਆਰਾ ਦਿੱਤਾ ਵਾਰਸ਼ਿਕ ਅਤੇ ਜੀਵਨ-ਪ੍ਰਯੰਤ ਚੰਦਾ ਹੀ ਮਿਸ਼ਨ ਦੀ ਆਮਦਨ ਦਾ ਮੁੱਖ ਸਾਧਨ ਹੈ। ਇਸ ਤੋਂ ਇਲਾਵਾ ਕੁਝ ਸ਼ਰਧਾਲੂ ਗੁਰਸਿੱਖ ਵੀ ਸਮੇਂ-ਸਮੇਂ ਤੇ ਮਿਸ਼ਨ ਦੀ ਮਾਲੀ

ਸਹਾਇਤਾ ਕਰਦੇ ਰਹਿੰਦੇ ਹਨ। ਵਰਤਮਾਨ ਸਾਲ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਮਿਸ਼ਨ ਦੀ ਮਾਲੀ ਸਹਾਇਤਾ ਕੀਤੀ ਹੈ। ਪਰ ਇਸਦੇ ਬਾਵਜੂਦ ਮੈਂ ਇਹ ਲ਼ਿਖਣ ਲਈ ਮਜਬੂਰ ਹਾਂ ਕਿ ਮਿਸ਼ਨ ਨੂੰ ਆਪਣੀਆਂ ਬਹੁ-ਪੱਖੀ ਧਾਰਮਿਕ ਗਤੀਵਿਧੀਆਂ ਜਾਰੀ ਰੱਖਣ ਲਈ ਧਨ ਦੀ ਸਖ਼ਤ ਲੋੜ ਹੈ। ਪਿਛਲੇ ਕਈ ਸਾਲਾਂ ਤੋਂ ਮਿਸ਼ਨ ਦੇ ਖਰਚਿਆਂ ਵਿਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸਦਾ ਮੁੱਖ ਕਾਰਨ ਟ੍ਰੈਕਟ ਪ੍ਰਕਾਸ਼ਿਤ ਕਰਨ ਲਈ ਲੋੜੀਂਦੇ ਕਾਗਜ਼, ਛਪਾਈ ਅਤੇ ਡਾਕ ਖਰਚ ਵਿੱਚ ਬਹੁਤ ਹੀ ਜ਼ਿਆਦਾ ਵਾਧਾ ਹੋਣਾ ਹੈ। ਡਾਕ ਦਾ ਖਰਚ ਇਤਨਾ ਜ਼ਿਆਦਾ ਵੱਧ ਗਿਆ ਹੈ ਕਿ ਮਿਸ਼ਨ ਦੇ ਮੈਂਬਰਾਂ ਨੂੰ ਜਿਹੜਾ ਟ੍ਰੈਕਟ ਪਹਿਲਾਂ ਕੇਵਲ ਇੱਕ ਰੁਪਏ ਵਿੱਚ ਭੇਜਿਆ ਜਾਂਦਾ ਸੀ ਹੁਣ ਉਸ ਟ੍ਰੈਕਟ ਨੂੰ ਭੇਜਣ ਲਈ ਲਗਭਗ 4 ਰੁਪਏ ਖਰਚੇ ਜਾਂਦੇ ਹਨ। ਹਰ ਖੇਤਰ ਵਿਚ ਮਹਿੰਗਾਈ ਕਾਫ਼ੀ ਜਿਆਦਾ ਵੱਧਣ ਦੇ ਕਾਰਣ ਹੀ ਗੁਰੂ ਨਾਨਕ ਦੇਵ ਮਿਸ਼ਨ ਦੇ ਸਮੁੱਚੇ ਖਰਚ ਵਿੱਚ ਕਾਫੀ ਜਿਆਦਾ ਵਾਧਾ ਹੋਇਆ ਹੈ। ਇਸ ਕਾਰਨ ਮੈਂ ਗੁਰਬਾਣੀ ਸੁਨੇਹੀਆਂ ਤੇ ਸਿੱਖੀ ਦੇ ਹਤੈਸ਼ੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਵੱਧ ਤੋਂ ਵੱਧ ਗੁਰਸਿੱਖਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਨਾਉਣ ਅਤੇ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਆਪਣੀਆਂ ਧਾਰਮਿਕ ਗਤੀਵਿਧੀਆਂ ਦਾ ਖੇਤਰ ਹੋਰ ਜਿਆਦਾ ਵਿਸ਼ਾਲ ਕਰ ਸਕੇ। ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਨ ਲਈ ਚੰਦਿਆਂ ਦਾ ਵੇਰਵਾ ਇਸ ਪ੍ਰਕਾਰ ਹੈ।

## ਚੰਦਿਆਂ ਦੀ ਦਰ

**ਭਾਰਤ**

ਵਾਰਸ਼ਿਕ .............................. 35-00
ਜੀਵਨ-ਪ੍ਰਯੰਤ ......................350-00

**ਵਿਦੇਸ਼**

ਜੀਵਨ ਪ੍ਰਯੰਤ ......................1000-00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸਵਾਸ਼ ਹੈ ਕਿ ਗੁਰਸਿੱਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰ੍ਹਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।

**ਡਾ. ਐਸ. ਐਸ. ਨੰਦਾ**
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

# ਦਸਵੰਧ ਪ੍ਰੰਪਰਾ - ਗੁਰੂ ਕਾਲ

## ਭਾਗ-1

ਇੰਦਰ ਸਿੰਘ ਘੱਗਾ (ਪ੍ਰੋ:)

ਮਾਨਵ ਇਤਿਹਾਸ ਇਸ ਸਚਾਈ ਦਾ ਪ੍ਰਤਖ ਗੁਆਹ ਹੈ ਕਿ ਮਨੁਖਤਾ ਨੂੰ ਸਮੇਂ-ਸਮੇਂ ਤੇ ਕੁਦਰਤੀ ਕਰੋਪੀਆਂ ਅਤੇ ਹੋਰ ਅਨੇਕਾਂ ਪ੍ਰਕਾਰ ਦੀਆਂ ਮੁਸੀਬਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਹਨਾਂ ਮੁਸੀਬਤਾਂ ਵਾਲੇ ਦਿਨਾਂ ਵਿਚ ਲੋੜਵੰਦਾਂ ਦੀ ਸਹਾਇਤਾ ਵਾਸਤੇ ਮਨੁੱਖੀ ਹਮਦਰਦੀ ਰੱਖਣ ਵਾਲੇ ਲੋਕ ਤਮਾਸ਼ਾਈ ਬਣ ਕੇ ਨਹੀਂ ਬੈਠ ਜਾਂਦੇ। ਉਹ ਭਲੇ ਇਨਸਾਨ ਆਪਣੀ ਸਮਰਥਾ ਅਤੇ ਸਾਧਨਾਂ ਮੁਤਾਬਕ ਸੇਵਾ ਲਈ ਜਤਨ ਕਰਦੇ ਰਹਿੰਦੇ ਹਨ। ਇਹ ਪਰਉਪਕਾਰੀ ਭਾਵਨਾ ਕੇਵਲ ਮਨੁੱਖਾਂ ਵਿਚ ਹੀ ਨਹੀਂ ਹੈ, ਸਗੋਂ ਕਿਸੇ ਹੱਦ ਤਕ ਪਸ਼ੂਆਂ ਪੰਛੀਆਂ ਵਿਚ ਵੀ ਸੇਵਾ ਦਾ ਕੁਝ ਝਲਕਾਰਾ ਮਿਲ ਜਾਂਦਾ ਹੈ। ਜਿਵੇਂ-ਜਿਵੇਂ ਮਨੁੱਖੀ ਸੋਚ ਨੇ ਵਿਕਾਸ ਕੀਤਾ, ਤਿਵੇਂ-ਤਿਵੇਂ ਸੇਵਾ ਭਾਵਨਾ ਹੋਰ ਭੀ ਚੰਗੇ ਢੰਗ ਨਾਲ ਨਿੱਖਰ ਕੇ ਸਾਹਮਣੇ ਆਉਣ ਲੱਗੀ। ਸੇਵਾ ਦੀ ਸ਼ੁਰੂਆਤ ਵਿਅਕਤੀਆਂ ਵਲੋਂ ਕੀਤੀ ਜਾਂਦੀ ਹੈ, ਲੇਕਿਨ ਹੌਲੀ ਹੌਲੀ ਜਥੇਬੰਦਕ ਰੂਪ ਧਾਰਨ ਕਰ ਜਾਂਦੀ ਹੈ ਕਿਉਂਕਿ ਸੰਗਠਨ ਰਾਹੀਂ ਕੀਤੀ ਸੇਵਾ ਅਨੇਕ-ਪੱਖੀ ਵੱਡੇ ਪੈਮਾਨੇ ਤੇ ਕੀਤੀ ਜਾ ਸਕਦੀ ਹੈ। ਇਸ ਸੇਵਾ ਦਾ ਢੰਗ ਤੇ ਨਾਮ ਕੋਈ ਵੀ ਹੋ ਸਕਦਾ ਹੈ।

ਇਹਨਾਂ ਸੀਮਤ ਪੱਧਰ ਤੇ ਕੀਤੀਆਂ ਜਾ ਰਹੀਆਂ ਸੇਵਾਵਾਂ ਨੂੰ, ਠੋਸ ਤੇ ਵਿਸ਼ਾਲ ਰੂਪ ਦੇਣ ਲਈ, ਬਹੁਤ ਸਾਰੇ ਧਾਰਮਿਕ ਮੁਖੀਆਂ ਨੇ ਅਪਣਾ ਲਿਆ ਅਤੇ ਇਹ ਬਹੁਪੱਖੀ ਸੇਵਾਵਾਂ ਵਾਸਤਵ ਧਰਮ ਦਾ ਹੀ ਇਕ ਅੰਗ ਬਣ ਗਈਆਂ ਹਨ। ਯਹੂਦੀ, ਈਸਾਈ ਜਾਂ ਮੁਸਲਮਾਨ ਸਾਰੇ ਹੀ ਲੋੜਵੰਦਾਂ ਦੀ ਸਹਾਇਤਾ ਲਈ ਕੋਈ ਨ ਕੋਈ ਕਾਰਜ ਸ਼ੁਰੂ ਰਖਦੇ ਹਨ। ਈਸਾਈ ਧਰਮ ਵਿਚ ਦਾਨ ਕੀਤੀ ਗਈ ਮਾਇਆ ਨਾਲ ਗਰੀਬਾਂ, ਅਨਪੜਾਂ, ਬੀਮਾਰਾਂ ਤੇ ਕੁਦਰਤੀ ਪੀੜਤਾਂ ਆਦਿ ਦੀ ਕੀਤੀ ਜਾਂਦੀ ਸਹਾਇਤਾ ਤੋਂ ਸਾਰੀ ਦੁਨੀਆਂ ਵਾਕਫ ਹੈ। ਇਸਲਾਮ ਧਰਮ ਵਾਲੇ ਆਪਣੀ ਕਮਾਈ ਵਿਚੋਂ ਜ਼ਕਾਤ ਧਰਮ ਅਰਥ ਕਾਰਜਾਂ ਲਈ ਕੱਢਦੇ ਹਨ। ਸਿੱਖ ਗੁਰੂ ਸਾਹਿਬਾਨ ਨੇ ਇਸ ਭਲੇ ਕਾਜ ਨੂੰ ਪੱਕੇ ਪੈਰੀਂ ਕਰਨ ਵਾਸਤੇ ਸਿੱਖਾਂ ਨੂੰ ਆਦੇਸ਼ ਦਿੱਤਾ ਕਿ ਉਹ ਅਪਣੀ ਕਿਰਤ ਵਿਚੋਂ ਦਸਵਾਂ ਹਿੱਸਾ ਧਰਮ ਅਰਥ ਜਰੂਰ ਦੇਣ। ਇਸੇ ਦਸਵੇਂ ਹਿਸੇ ਨੂੰ ਸਮਾਂ ਪਾ ਕੇ "ਦਸਵੰਧ" ਕਿਹਾ ਜਾਣ ਲਗ ਪਿਆ।

ਦੁਨੀਆਂ ਭਰ ਦੀਆਂ ਸਰਕਾਰਾਂ ਅਪਣੇ ਸ਼ਹਿਰੀਆਂ ਤੇ ਸਿੱਧੇ-ਅਸਿੱਧੇ ਅਣਗਿਣਤ ਟੈਕਸ ਲਾਉਂਦੀਆਂ ਹਨ। ਇਕੱਠੀ ਹੋਈ ਰਾਸ਼ੀ ਨੂੰ ਦੇਸ਼ ਦੇ ਵਿਕਾਸ ਕੰਮਾਂ ਤੇ ਖਰਚਿਆ ਜਾਂਦਾ ਹੈ। ਸਰਹੱਦਾਂ ਦੀ ਰਾਖੀ ਲਈ ਫੌਜ ਤੇ ਬਹੁਤ ਪੈਸਾ ਖਰਚ ਹੁੰਦਾ ਹੈ। ਲੋੜਾਂ ਦੇ ਨਾਮ ਹੇਠ ਕਈ ਵਾਰੀ ਇਸ ਧਨ ਦੀ ਕੁਵਰਤੋਂ ਵੀ ਹੋ ਜਾਂਦੀ ਹੈ। ਜੋ ਨੁਕਤਾ ਇਥੇ ਵਿਸ਼ੇਸ਼ ਹੈ, ਉਹ ਇਹ ਕਿ ਟੈਕਸ ਰਾਹੀਂ ਦਿੱਤੀ ਗਈ ਮਾਇਆ ਲੋਕਾਂ ਦੇ ਮਨਾਂ ਵਿਚ ਉਹ ਪਵਿਤਰ ਭਾਵਨਾ ਪੈਦਾ ਕਰਨ ਵਿਚ ਅਸਮਰਥ ਰਹਿੰਦੀ ਹੈ, ਜੋ ਸਵੈ ਇੱਛਾ ਨਾਲ ਧਰਮ ਕਾਰਜਾਂ ਵਿੱਚ ਦਿੱਤੀ ਮਾਇਆ ਪੈਦਾ ਕਰਦੀ ਹੈ। ਟੈਕਸ ਦੇਣ ਵਿਚ ਮਜਬੂਰੀ ਹੈ। ਪਰ ਦਸਵੰਧ ਵਿਚ ਸਬਰ ਸਬੂਰੀ ਹੈ, ਮਾਨਸਿਕ ਹੁਲਾਰਾ ਹੈ। ਇਸੇ ਲਈ ਅੱਜ ਵੀ ਬਹੁਤ ਸਾਰੇ ਲੋਕ ਆਪਣੇ ਅੰਤ ਸਮੇਂ, ਜ਼ਿੰਦਗੀ ਭਰ ਇਕੱਠੀ ਕੀਤੀ ਧਨ ਰਾਸ਼ੀ ਧਰਮ ਅਰਥ ਕੰਮ ਕਰਨ ਵਾਲੇ ਆਦਾਰਿਆਂ ਨੂੰ ਦਾਨ ਵਜੋਂ ਦੇ ਜਾਂਦੇ ਹਨ।

ਸਿੱਖ ਸਮਾਜ ਵਿਚ ਸਾਂਝੇ ਕਾਰਜਾਂ ਵਾਸਤੇ ਸਰਦਾ ਬਣਦਾ ਹਿੱਸਾ ਪਾਉਣ ਦੀ ਪਿਰਤ, ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਹੀ ਪ੍ਰਚਲਤ ਹੋ ਗਈ ਸੀ। ਕਰਤਾਰਪੁਰ ਵਿਖੇ ਲੋਕਾਂ ਨੇ ਇਹ ਵੱਖਰਾ ਹੀ ਕੌਤਕ ਵਰਤਦਾ ਵੇਖਿਆ। ਆਮ ਹਾਲਤਾਂ ਵਿੱਚ ਲੋਕੀ ਸਾਧੂ ਮਹਾਤਮਾਵਾਂ ਅੱਗੇ ਭੇਟਾ ਦੇ ਰੂਪ ਵਿਚ ਅੰਨ ਬਸਤਰ ਅਰਪਣ ਕਰਦੇ ਸਨ। ਰਾਜੇ-ਮਹਾਰਾਜੇ, ਅਮੀਰ-ਵਜ਼ੀਰ ਦਾਨ ਦੱਛਣਾ ਲੈ ਕੇ ਰਿਸ਼ੀ ਮੁਨੀਆਂ ਕੋਲ ਦਰਸ਼ਨਾਂ ਲਈ ਆਉਂਦੇ ਸਨ। ਦੂਜੇ ਪਾਸੇ, ਗੁਰੂ ਨਾਨਕ ਸਾਹਿਬ ਜੀ ਨੇ ਇਥੇ ਆਪਣੀ ਜ਼ਮੀਨ ਵਿਚ ਖੁਦ ਖੇਤੀ ਕਰਨੀ ਅਰੰਭ ਕਰ ਦਿੱਤੀ। ਪੈਦਾ ਹੋਇਆ ਅੰਨਦਾਣਾ ਸਾਂਝੀਆਂ ਲੋੜਾਂ ਵਾਸਤੇ ਵਰਤਿਆ ਜਾਣ ਲੱਗਾ। ਦਰਸ਼ਨਾਂ ਨੂੰ ਆਏ ਸੇਵਕ ਤੇ ਯਾਤਰੂ ਸਤਿਗੁਰੂ ਜੀ ਦੇ ਪਾਵਨ ਬਚਨ ਵੀ ਸ੍ਰਵਣ ਕਰਦੇ ਅਤੇ ਸਰੀਰਕ ਲੋੜਾਂ ਦੀ ਪੂਰਤੀ ਲਈ ਲੰਗਰ ਵੀ ਛਕਦੇ। ਇਸ ਤੋਂ ਇਲਾਵਾ ਹੋਰ ਹਰ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਦੇ। ਕੁੱਝ ਲੈਣ ਦੀ ਥਾਂ ਸਗੋਂ ਕੁਝ ਦਿੱਤਾ ਜਾ ਰਿਹਾ ਸੀ। ਭੈਣਾਂ ਭਰਾਵਾਂ ਵਰਗੀ ਸਾਂਝ ਪੈਦਾ ਹੋ ਰਹੀ ਸੀ। ਇਹ ਨਿੱਤ ਦੀ ਸਾਂਝੀ ਮਿਲਵਰਤੋਂ ਉਚ-ਨੀਚ ਅਤੇ ਹਉਮੈ ਦੇ ਕੂੜੇ ਮਹਿਲ ਨੂੰ ਢਾਹ ਰਹੀ ਸੀ ਅਤੇ ਜਾਤਪਾਤ ਦੇ ਅਜਗਰ ਨੂੰ ਖਾ ਰਹੀ ਸੀ। ਲੰਗਰ ਤਿਆਰ ਕਰਨ ਵਾਸਤੇ ਕੀਤੀ ਗਈ ਮੁਸ਼ੱਕਤ ਸੇਵਾ ਦੇ ਬੀਜ ਮਨ ਵਿਚ ਬੋ ਰਹੀ ਸੀ। ਸਤਿਗੁਰੂ ਜੀ ਦੀ ਆਪਣੀ ਵਿਅਕਤੀਗਤ ਨਿਗੇਹਬਾਨੀ ਵਿਚ, ਵੀਹ ਕੁ ਸਾਲ, ਇਹ ਸੰਗਤ ਪੰਗਤ ਖੂਬ ਪਿਆਰ ਨਾਲ ਸਜਦੀ ਤੇ ਵਧਦੀ ਫੁਲਦੀ ਰਹੀ। ਇਸ ਵਿਧੀ ਨੇ ਟੁੱਟੇ ਸਮਾਜ ਨੂੰ ਇਕ ਸਾਂਚੇ ਵਿਚ ਢਾਲਣਾ ਸ਼ੁਰੂ ਕੀਤਾ। ਜ਼ਰਾ ਆਪਣੇ ਦਿਲ ਤੇ ਹੱਥ ਰੱਖ ਕੇ ਸੋਚੋ, ਜਿਸ ਪਰਿਵਾਰ ਦੇ ਮੈਂਬਰ ਇਕੱਠੇ ਬੈਠ ਕੇ ਪਿਆਰ ਨਾਲ ਖਾਣਾ ਵੀ ਨਾ ਖਾ ਸਕਣ ਅਤੇ ਉਹਨਾਂ ਦੀਆਂ ਵੱਖ ਵੱਖ ਲੋੜਾਂ ਤੇ ਅੱਡੋ ਅੱਡ ਸੁਆਦ ਹੋਣ ਤਾਂ ਉਨ੍ਹਾਂ ਦੇ ਵਿਚਾਰ ਇਕ ਕਿਵੇਂ ਹੋ ਸਕਦੇ ਹਨ? ਵੱਖਰੇ ਵਿਚਾਰਾਂ ਵਾਲੇ ਲੋਕਾਂ ਤੋਂ ਕਿਸੇ ਸਾਂਝੇ ਆਦਰਸ਼ ਨੂੰ ਪ੍ਰਾਪਤ ਕਰਨ ਵਾਸਤੇ ਮਿਲਵੇਂ ਉਦਮ ਦੀ, ਦੁਖ ਸੁਖ ਵਿਚ ਭਾਈਵਾਲ ਹੋਣ ਦੀ ਅਤੇ ਇਕ ਦੂਜੇ ਤੋਂ ਜਾਨ ਵਾਰਨ ਦੀ ਆਸ ਕਿਵੇਂ ਕੀਤੀ ਜਾ ਸਕਦੀ ਹੈ? ਸੰਗਤ ਪੰਗਤ ਵਿਚੋਂ ਸਾਂਝਾ ਭਾਈਚਾਰਾ ਜਨਮ ਲੈਂਦਾ ਹੈ। ਸਾਰਿਆਂ ਦੀਆਂ ਸਾਂਝੀਆਂ ਲੋੜਾਂ ਦੀ ਪੂਰਤੀ ਵਾਸਤੇ ਸਾਂਝੇ ਫੰਡ ਦਾ ਹੋਣਾ ਵੀ ਅਤਿ ਜ਼ਰੂਰੀ ਹੈ। ਹਰ ਮੈਂਬਰ ਨੂੰ ਇਹ ਮਹਿਸੂਸ ਹੋਣਾ ਜ਼ਰੂਰੀ ਹੈ ਕਿ ਉਸ ਫੰਡ ਵਿਚ ਉਸਦਾ ਘੱਟ ਜਾਂ ਵੱਧ ਯੋਗਦਾਨ ਹੈ। ਇਸੇ ਭਾਵਨਾ ਅਧੀਨ ਗੁਰੂ ਕੀ ਗੋਲਕ ਨੂੰ ਸਰਬੱਤ ਦੇ ਭਲੇ ਹਿੱਤ ਅਤੇ ਸਾਂਝੇ ਕਾਰਜਾਂ ਲਈ ਵਰਤਿਆ ਜਾਣ ਲੱਗਾ।

ਗੁਰੂ ਨਾਨਕ ਸਾਹਿਬ ਦਾ ਆਪਣੇ ਸਪੁਤਰਾਂ ਨੂੰ ਸਾਂਝੀ ਪੰਥਕ ਜਾਇਦਾਦ ਵਿਚੋਂ ਕੁਝ ਨਾ ਦੇਣਾ, ਗੁਰਗਦੀ ਲਈ ਆਪਣੇ ਸਪੁਤਰਾਂ ਨੂੰ ਯੋਗ ਨਾ ਸਮਝਦੇ ਹੋਏ ਭਾਈ ਲਹਿਣਾ ਨੂੰ ਗੁਰਗਦੀ ਸੌਂਪਣਾ ਇਸ ਗਲ ਦਾ ਸੂਚਕ ਹਨ ਕਿ ਪੰਥਕ ਜਾਇਦਾਦ ਅਤੇ ਗੁਰੂ ਕੀ ਗੋਲਕ ਸਾਂਝੀ ਅਮਾਨਤ ਹਨ।

ਬਾਲੇ ਵਾਲੀ ਜਨਮ ਸਾਖੀ ਵਿਚ "ਉੱਪਲ ਖਤਰੀ ਨੂੰ ਉਪਦੇਸ਼" ਸਾਖੀ ਦੇ ਤਹਿਤ ਗੁਰੂ ਨਾਨਕ ਸਾਹਿਬ ਨੇ ਸਾਰੀ ਸੰਗਤ ਨੂੰ ਤਾੜਨਾ ਭਰੇ ਬਚਨਾਂ ਰਾਹੀਂ ਇਉਂ ਸੰਬੋਧਨ ਕੀਤਾ ਸੀ। "ਮਰਦਾਨਿਆਂ! ਏਹ ਪਦਾਰਥ ਪੂਜਾ ਦਾ ਖਾਧਾ ਐਸਾ ਹੈ, ਜੈਸੇ ਬਿਖ ਖਾਧੀ ਪਚਦੀ ਨਹੀਂ, ਤੈਸੇ ਹੀ ਪੂਜਾ ਦਾ ਧਾਨ ਪਚਦਾ ਨਹੀਂ"।

ਵਿਹਲੜ ਸੰਤਾਂ, ਲਹੂ ਪੀਣੇ ਜੋਗੀਆਂ, ਵੱਢੀ ਖੋਰ ਕਾਜ਼ੀਆਂ, ਪਾਖੰਡੀ ਬ੍ਰਾਹਮਣਾਂ ਆਦਿ ਨੂੰ ਗੁਰੂ ਜੀ ਨੇ ਲੰਮੇ ਹਥੀਂ ਲਿਆ। ਲੋਕਾਂ ਨੂੰ ਲੁਟਕੇ ਖਾਣ ਦੀ ਥਾਵੇਂ ਦਸਨਖ ਦੀ ਕਿਰਤ ਕਰਕੇ ਛਕਣ ਅਤੇ ਆਪਣੀ ਕਮਾਈ ਵਿਚੋਂ ਹੋਰਾਂ ਨੂੰ ਵੰਡ ਛਕਾਉਣ ਦਾ ਉਪਦੇਸ਼ ਦਿੱਤਾ-

*ਘਾਲਿ ਖਾਇ ਕਿਛੁ ਹਥਹੁ ਦੇਇ॥*

*ਨਾਨਕ ਰਾਹੁ ਪਛਾਣਹਿ ਸੇਇ॥* ਮ-੧-੧੨੪੫

ਜਦੋਂ ਵੇਖਿਆ ਕਿ ਇਸ ਪੂਜਾ ਦੇ ਧਨ ਕਾਰਨ ਬਹੁਤ ਕਲੇਸ਼ ਪੈ ਰਿਹਾ ਸੀ ਤਾਂ ਗੁਰੂ ਅੰਗਦ ਸਾਹਿਬ ਜੀ ਕਰਤਾਰਪੁਰ ਛਡ ਕੇ ਖਡੂਰ ਸਾਹਿਬ ਜਾ ਬਿਰਾਜੇ। ਕੁਝ ਹੀ ਅਰਸੇ ਬਾਦ ਸੰਗਤਾਂ ਦੀ ਆਵਾਜਾਈ ਵੱਡੇ ਪੱਧਰ ਤੇ ਹੋ ਗਈ। ਦਸਵੰਧ ਦੀ ਮਾਇਆ ਅਤੇ ਅੰਨ ਬਸਤਰ ਬਹੁਤ ਆਉਣ ਲਗ ਪਿਆ। ਛੇਤੀ ਹੀ ਸੰਗਤਾਂ ਵਾਸਤੇ ਰਿਹਾਇਸ਼ ਅਤੇ ਦੀਵਾਨ ਅਸਥਾਨ ਵਾਸਤੇ ਉਸਾਰੀ ਸੰਪੂਰਣ ਕਰ ਲਈ ਗਈ। ਲੰਗਰ ਜੋ ਸੰਗਤ ਲਈ ਤਿਆਰ ਹੁੰਦਾ ਸੀ, ਨਿਰੋਲ ਅੰਮ੍ਰਿਤਮਈ ਸੀ ਕਿਉਂਕਿ ਇਸ ਵਿਚ ਨਾਮ ਰੰਗ ਵਿਚ ਰੱਤੀ ਤੇ ਸੇਵਾ ਭਾਵਨਾ ਦਾ ਅਮਿਓ ਰਸ ਸੀ। ਇਸੇ ਲਈ ਪਾਵਨ ਗੁਰਬਾਣੀ ਵਿਚ "ਬਲਵੰਡ ਖੀਵੀ ਨੇਕ ਜਨ" ਆਖ ਕੇ ਸਤਿਕਾਰ ਕੀਤਾ ਗਿਆ ਹੈ।

ਤੀਸਰੇ ਨਾਨਕ ਗੁਰੂ ਅਮਰਦਾਸ ਜੀ ਨੇ ਗੁਰੂ ਕੀ ਗੋਲਕ ਵਾਸਤੇ ਉਗਰਾਹੀ ਕਰਨ ਅਤੇ ਸਿੱਖੀ ਪ੍ਰਚਾਰ ਲਈ ਉਚੇ ਸੁਚੇ ਜੀਵਨ ਵਾਲੇ ਗੁਰਸਿੱਖ ਨਿਯੁਕਤ ਕਰਕੇ ਦੂਰ ਦਰਾਜ ਤਕ ਦੇ ਇਲਾਕਿਆਂ ਵਿੱਚ ਭੇਜੇ। ਗੁਰੂ ਅਮਰਦਾਸ ਦੁਆਰਾ ਸਥਾਪਤ ਕੀਤੀ ਇਸ ਪ੍ਰਣਾਲੀ ਨੂੰ ਮੰਜੀ ਪ੍ਰਣਾਲੀ ਕਿਹਾ ਜਾਂਦਾ ਹੈ। ਇਸ ਪ੍ਰਣਾਲੀ ਅਧੀਨ ਨੇਕ ਅਤੇ ਸ਼ਰਧਾ ਭਾਵਨਾ ਨਾਲ ਅਰਪਣ ਕੀਤੀ ਗਈ ਮਾਇਆ ਨਾਲ ਲੋੜਵੰਦਾਂ, ਬੀਮਾਰਾਂ ਅਤੇ ਅਪਹਾਜਾਂ ਦੀ ਸੰਭਾਲ ਕੀਤੀ ਜਾਂਦੀ ਸੀ। ਬਿਨਾਂ ਵਿਤਕਰੇ ਤੋਂ ਬਹੁਤ ਵੱਡੇ ਪੈਮਾਨੇ ਤੇ ਹਰ ਸਮੇਂ ਲੰਗਰ ਚਲਦੇ ਸਨ। ਨਾਲੋ ਨਾਲ ਗੋਇੰਦਵਾਲ ਨਗਰ ਦੀ ਉਸਾਰੀ ਹੋ ਰਹੀ ਸੀ। ਧਰਮਸਾਲ ਤਾਮੀਰ ਕੀਤੀ ਜਾ ਰਹੀ ਸੀ। ਪਾਣੀ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਡੂੰਘੀ ਬਾਉਲੀ ਪੁਟਵਾਈ ਜਾ ਰਹੀ ਸੀ। ਇਹਨਾਂ ਸਾਰੇ ਮਹੱਤਵਪੂਰਨ ਕਾਰਜਾਂ ਨੂੰ, ਵਡੇਰੀ ਉਮਰ ਹੋਣ ਦੇ ਬਾਵਜੂਦ, ਸਤਿਗੁਰੂ ਜੀ ਖੁਦ ਵੇਖਦੇ ਸਨ ਤਾਂ ਜੋ ਕਿਧਰੇ ਕੁਤਾਹੀ ਨਾ ਹੋ ਜਾਵੇ। ਸਾਰਾ ਸਿਲਸਲਾ ਇਕ ਚੰਗੇ ਵੱਡੇ ਪ੍ਰਵਾਰ ਵਾਂਗ ਨਿਰਵਿਘਨ ਚਲ ਰਿਹਾ ਸੀ। ਹਰ ਕੋਈ ਆਪਣੀ ਹੈਸੀਅਤ ਮੁਤਾਬਕ ਯੋਗਦਾਨ ਪਾ ਰਿਹਾ ਸੀ।

ਚੌਥੇ ਨਾਨਕ, ਗੁਰੂ ਰਾਮਦਾਸ ਸਾਹਿਬ, ਨੇ ਅੰਮ੍ਰਿਤਸਰ ਨਗਰ ਦੀ ਉਸਾਰੀ ਕਰਵਾਈ। ਬਹੁਤ ਵੱਡਾ ਪ੍ਰਾਜੈਕਟ ਸੀ, ਬੜੀਆਂ ਔਕੜਾਂ ਰਾਹ ਵਿਚ ਆਈਆਂ। ਆਪਣੇ ਪ੍ਰਵਾਰ ਵਾਸਤੇ ਦੋ ਕਮਰੇ ਛੱਤਣੇ ਹੋਣ ਤਾਂ ਸਭ ਕੁਝ ਵਿਕ ਜਾਂਦਾ ਹੈ। ਕਰਜ਼ੇ ਦੀਆਂ ਪੰਡਾਂ ਸਿਰ ਚੜ੍ਹ ਜਾਂਦੀਆਂ ਹਨ। ਜ਼ਰਾ ਸੋਚੋ! ਜਦੋਂ ਬੱਝਵੀਂ ਆਮਦਨੀ ਕੋਈ ਨਾ ਹੋਵੇ, ਸ਼ਹਿਰ ਵਸਾਣਾ ਕਿਤਨਾ ਜੋਖਮ ਭਰਿਆ ਕੰਮ ਸੀ। ਆਈਆਂ ਸੰਗਤਾਂ ਨੂੰ ਸੰਭਾਲਣਾ, ਲੰਗਰ ਤੇ ਰਿਹਾਇਸ਼ ਦੇਣੀ, ਜਾਤ ਪਾਤ ਦੇ ਹਾਮੀ ਲੋਕਾਂ ਦੀ ਵਿਰੋਧਤਾ ਝੱਲਣੀ, ਧਰਮ ਉਪਦੇਸ਼ ਕਰਨਾ, ਪਵਿਤਰ ਬਾਣੀ ਦੀ ਰਚਨਾ ਵੀ ਨਾਲੋਂ ਨਾਲ ਕਰਨੀ, ਸਭੋ ਕਾਰਜ ਸਤਿਗੁਰੂ ਦੀ ਸੁਚੱਜੀ ਅਗਵਾਈ ਵਿਚ ਚਲਦਾ ਰਿਹਾ ਤੇ ਅੱਗੇ ਵਧਦਾ ਰਿਹਾ। ਅੰਮ੍ਰਿਤਸਰ ਵਰਗਾ ਖੂਬਸੂਰਤ ਸ਼ਹਿਰ ਸਿੱਖ ਧਰਮ ਦਾ ਕੇਂਦਰ ਸੰਸਾਰ ਦੇ ਨਕਸ਼ੇ ਤੇ ਸਾਖਰਤਖ ਪ੍ਰਗਟ ਹੋਇਆ।

ਪੰਚਮ ਸਤਿਗੁਰੂ ਅਰਜਨ ਸਾਹਿਬ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਭਾਂਪਦਿਆਂ ਗੁਰੂ ਕੀ ਗੋਲਕ ਵਾਸਤੇ ਦਸਵੰਧ ਦਾ ਪੱਕਾ ਨਿਯਮ ਬਣਾ ਦਿੱਤਾ। ਉਹਨਾਂ ਹਰ ਗੁਰੂ ਨਾਨਕ ਨਾਮ ਲੇਵਾ ਮਾਈ ਭਾਈ ਨੂੰ ਆਪਣੀ ਕਿਰਤ ਕਮਾਈ ਵਿਚੋਂ ਦਸਵਾਂ ਹਿੱਸਾ ਧਰਮ ਕਾਰਜਾਂ ਵਾਸਤੇ ਗੁਰੂ ਘਰ ਵਿਚ ਭੇਜਣ ਲਈ ਕਿਹਾ। ਸਰਬੱਤ ਦੇ ਭਲੇ ਲਈ ਹੋ ਰਹੇ ਉਸਾਰੂ ਕਾਰਜ ਵੇਖ ਕੇ ਸੰਗਤਾਂ ਨੇ ਇਹ ਹੁਕਮ ਸਿਰ ਮੱਥੇ ਕਬੂਲ ਕੀਤਾ। ਉਹਨਾਂ ਨੂੰ ਪੂਰਾ ਵਿਸ਼ਵਾਸ ਸੀ ਕਿ ਉਨ੍ਹਾਂ ਦੁਆਰਾ ਦਿੱਤਾ ਹੋਇਆ ਧਨ-ਪਦਾਰਥ ਅਜਾਈ ਨਹੀਂ ਜਾਵੇਗਾ, ਸਗੋਂ ਸਕਾਰਥਾ ਹੋਵੇਗਾ।

ਮੋਹਿਸਨ ਫਾਨੀ, ਜਿਸਨੇ ਪੰਚਮ ਸਤਿਗੁਰੂ ਅਤੇ ਛੇਵੇਂ ਸਤਿਗੁਰੂ ਨੂੰ ਨੇੜਿਉਂ ਤੱਕਿਆ, ਆਪਣੀ ਕਿਤਾਬ "ਦਾਬਿਸਤਾਨ ਮਹਜ਼ਬ" ਵਿਚ ਲਿਖਦਾ ਹੈ-"ਸਰਕਾਰ ਦੀ ਆਮਦਨ ਬੇਇਤਬਾਰੀ ਹੈ। ਕਾਲ, ਸੋਕਾ, ਬੀਮਾਰੀਆਂ ਅਤੇ ਬਗਾਵਤਾਂ ਆਦਿ ਕਾਰਨ ਲਗਾਨ ਠੀਕ ਵਕਤ ਸਿਰ ਖਜ਼ਾਨੇ ਵਿਚ ਜਮ੍ਹਾਂ ਨਹੀਂ ਹੁੰਦਾ। ਗੁਰੂ ਘਰ ਦੀ ਆਮਦਨੀ ਵਿਸ਼ਵਾਸਯੋਗ ਹੈ"। ਗੁਰੂ ਜੀ ਨਿਸ਼ਚਿੰਤ ਹੋ ਕੇ ਲੋਕ ਭਲਾਈ ਵਾਲੀਆਂ ਯੋਜਨਾਵਾਂ ਬਣਾ ਸਕਦੇ ਸਨ। ਸਰਕਾਰੀ ਮਾਲੀਆ ਸਮਰਥਾ ਤੋਂ ਵੱਧ ਆਮ ਤੌਰ ਤੇ ਜ਼ੋਰ ਜ਼ਬਰ ਨਾਲ ਉਗਰਾਹਿਆ ਜਾਂਦਾ ਸੀ। ਲੋਕੀ ਅਤਿ ਦੁਖੀ ਹੁੰਦੇ ਸਨ। ਕਈਆਂ ਦੇ ਘਰ ਉਜੜ ਜਾਂਦੇ ਸਨ। ਗੁਰੂ ਕੀ ਗੋਲਕ ਵਾਸਤੇ ਦਸਵੰਧ ਦੀ ਰਕਮ ਸਵੈ ਇੱਛਾ ਨਾਲ ਖੁਸ਼ੀ ਖੁਸ਼ੀ ਸਮੇਂ ਸਿਰ ਪੁਜ ਜਾਂਦੀ ਸੀ। ਸ਼ਹਿਰ ਦੀ ਵਧ ਰਹੀ ਵਸੋਂ ਵਾਸਤੇ ਸਰੋਵਰ ਬਣਵਾਣੇ ਅਤੇ ਸਿੱਖ ਪੰਥ ਲਈ ਕੇਂਦਰੀ ਧਰਮ ਅਸਥਾਨ ਤਿਆਰ ਕਰਨਾ ਬਹੁਤ ਵੱਡਾ ਕਾਰਜ ਸੀ। ਫਿਰ ਇਥੇ ਹੀ ਬਸ ਨਹੀਂ ਇੱਕ ਹੋਰ ਵੱਡਾ ਨਗਰ ਤਰਨਤਾਰਨ ਵਸਾਉਣਾ, ਉਥੇ ਹੀ ਕੁਸ਼ਟ ਵਰਗੀ ਭਿਆਨਕ ਬੀਮਾਰੀ ਦੇ ਇਲਾਜ ਵਾਸਤੇ ਹਸਪਤਾਲ ਖੋਹਲਣਾ, ਪੀੜਤ ਲੋਕਾਂ ਦੀ ਦਵਾਦਾਰੂ, ਕੱਪੜਾ, ਰਿਹਾਇਸ਼ ਤੇ ਲੰਗਰ ਆਦਿ ਦਾ ਸਾਰਾ ਪ੍ਰਬੰਧ ਕਰਨਾ, ਕਰਤਾਰਪੁਰ ਤੇ ਹਰਿਗੋਬਿੰਦਪੁਰ ਵਸਾਉਣੇ ਕੋਈ ਮਾਮੂਲੀ ਕੰਮ ਨਹੀਂ ਸਨ। ਇਹ ਸਾਰੇ ਲੋਕ ਹਿਤ ਵਾਲੇ ਕੰਮ ਗੁਰੂ ਕੀ ਗੋਲਕ (ਦਸਵੰਧ) ਨੂੰ ਸੁਚੱਜੇ ਢੰਗ ਨਾਲ ਸੰਕੋਚ ਕੇ ਵਰਤੌਂ ਕਾਰਨ ਹੀ ਸੰਭਵ ਹੋਏ। ਇਹਨਾਂ ਭਲੇ ਕਾਰਜਾਂ ਰਾਹੀਂ ਸਿੱਖੀ ਦਾ ਘੇਰਾ ਵਿਸ਼ਾਲ ਹੁੰਦਾ ਗਿਆ। ਸਿਖੀ ਦੇ ਪ੍ਰਚਾਰ ਅਤੇ ਧਨ ਇਕੱਤਰ ਕਰਨ ਲਈ ਗੁਰੂ ਅਮਰਦਾਸ ਨੇ ਮੰਜੀ ਪ੍ਰਣਾਲੀ ਆਰੰਭ ਕੀਤੀ ਸੀ। ਉਸ ਪ੍ਰਣਾਲੀ ਵਿਚ ਵਾਧਾ ਕਰਦਿਆਂ ਗੁਰੂ ਅਰਜਨ ਦੇਵ ਜੀ ਨੇ ਸਮੁੱਚੇ ਦੇਸ਼ ਵਿਚ ਮਸੰਦ ਪ੍ਰਣਾਲੀ ਲਾਗੂ ਕੀਤੀ ਸੀ। ਇਹ ਪ੍ਰਣਾਲੀ ਗੁਰੂ ਗੋਬਿੰਦ ਸਿੰਘ ਨੇ ਖਤਮ ਕੀਤੀ ਸੀ ਕਿਉਂਕਿ ਇਸ ਪ੍ਰਣਾਲੀ ਦੇ ਸੰਚਾਲਕ ਮਸੰਦ ਭ੍ਰਿਸ਼ਟ ਹੋ ਗਏ ਸਨ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬਾਲ ਉਮਰੇ ਹੀ ਬੇਅੰਤ ਮੁਸ਼ਕਲਾਂ ਨਾਲ ਦੋ ਚਾਰ ਹੋਣਾ ਪਿਆ। ਪਿਤਾ ਗੁਰੂ ਜੀ ਦੀ ਦਰਦਨਾਕ ਸ਼ਹਾਦਤ, ਹਕੂਮਤ ਵਲੋਂ ਸਿਰ ਤੇ ਲਟਕਦੀ ਤਲਵਾਰ, ਘਰ ਵਿਚ ਪ੍ਰਿਥੀ ਚੰਦ ਦੇ ਪ੍ਰਵਾਰ ਵਲੋਂ ਪਾਏ ਗਏ ਕਲੇਸ਼ ਕਾਰਨ ਉਤਪੰਨ ਹੋਈਆਂ ਸਮਸਿਆਵਾਂ ਦਾ ਸਾਹਮਣਾ ਉਹਨਾਂ ਦ੍ਰਿੜਤਾ ਅਤੇ ਸਿਆਣਪ ਨਾਲ ਕੀਤਾ। ਦਰਬਾਰ ਸਾਹਿਬ ਦੇ ਸਾਹਮਣੇ 1609 ਈਸਵੀ ਵਿਚ ਅਕਾਲ ਤਖਤ ਸਾਹਿਬ ਦੀ ਸਿਰਜਣਾ ਕੀਤੀ। ਜੰਗ ਦੇ ਬੱਦਲ ਵੇਖਦਿਆਂ, ਸਿੱਖ ਗਭਰੂਆਂ ਨੂੰ ਸਰੀਰਕ ਅਤੇ ਮਾਨਸਿਕ ਤੌਰ ਤੇ ਤਿਆਰ ਕੀਤਾ। ਅੰਮ੍ਰਿਤਸਰ ਦੀ ਰਾਖੀ ਵਾਸਤੇ ਕਿਲ੍ਹਾ ਲੋਹਗੜ੍ਹ ਦੀ ਤੇਜ਼ੀ ਨਾਲ ਉਸਾਰੀ ਕਰਵਾਈ। ਸ਼ਹਿਰੀ ਲੋਕਾਂ ਦੀ ਰਾਖੀ ਵਾਸਤੇ ਖਾਸ-ਖਾਸ ਥਾਵਾਂ ਤੇ ਸਿੱਖ ਪਹਿਰੇਦਾਰਾਂ ਦੀ ਡਿਊਟੀ ਲਾਈ। ਘੋੜੇ ਖ੍ਰੀਦੇ ਗਏ, ਵਧੀਆ ਹਥਿਆਰ ਪ੍ਰਾਪਤ ਕੀਤੇ ਗਏ, ਗੁਰਸਿਖਾਂ ਵਾਸਤੇ ਔਖੇ ਵਕਤ ਵਿਚ ਕੰਮ ਆਉਣ ਵਾਲੀ ਰਸਦ ਦਾ ਪ੍ਰਬੰਧ ਕੀਤਾ ਗਿਆ। ਇਸ ਸਭ ਵਾਸਤੇ ਪੈਸ਼ਾ ਕਿਥੋਂ ਆਉਂਦਾ ਸੀ, ਆਮਦਨ ਦੇ ਸਾਧਨ ਕੀ ਸਨ ? ਸੰਗਤਾਂ ਵਲੋਂ ਸਤਿਕਾਰ ਸਹਿਤ ਦਿੱਤਾ ਗਿਆ ਦਸਵੰਧ। ਪੂਜਾ ਭੇਟਾ ਦੇ ਇਕ ਪੈਸੇ ਨੂੰ ਵੀ ਗੁਰੂ ਜੀ ਵਲੋਂ ਕਦੀ ਅਜਾਈਂ ਨਹੀਂ ਗੁਆਇਆ ਗਿਆ। ਆਪਣੀਆਂ ਵਿਅਕਤੀਗਤ ਲੋੜਾਂ ਵਾਸਤੇ ਕਦੀ ਇਕ ਧਾਈ ਦੀ ਵੀ ਵਰਤੋਂ ਨਹੀਂ ਕੀਤੀ। ਸੰਗਤਾਂ ਨੂੰ ਅਥਾਹ ਵਿਸ਼ਵਾਸ ਸੀ ਗੁਰੂ ਘਰ ਤੇ। ਇਸੇ ਲਈ ਸੰਗਤਾਂ ਨੇ ਗੁਰੂ ਘਰ ਵਿਚ ਤੋਟ ਕਦੀ ਕਿਸੇ ਚੀਜ਼ ਦੀ ਨਹੀਂ ਆਉਣ ਦਿੱਤੀ, ਸਗੋਂ ਆਪ ਬੇਨਤੀ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਬਾਦਸ਼ਾਹਾਂ ਵਾਲੀ ਠਾਠ ਬਾਠ ਬਣਾਉਣ ਵਾਸਤੇ ਕਿਹਾ ਤਾਂ ਕਿ ਸਿੱਖ ਅਪਣੇ ਦਿਲਾਂ ਦੇ ਮਹਿਰਮ ਨੂੰ ਕੇਵਲ ਅਧਿਆਤਮਕ ਪਾਤਸ਼ਾਹ ਹੀ ਨਹੀਂ, ਸਗੋਂ ਦੁਨਿਆਵੀ ਸਜ ਧਜ ਵਾਲਾ ਪਾਤਸ਼ਾਹ ਵੀ ਵੇਖ ਸਕਣ।

ਸਤਵੇਂ ਅਤੇ ਅਠਵੇਂ ਗੁਰੂ ਜੀ ਦੇ ਸਮੇਂ ਵੀ ਦਸਵੰਦ ਪ੍ਰਣਾਲੀ ਰਾਹੀਂ ਧਨ ਇਕੱਤਰ ਹੁੰਦਾ ਰਿਹਾ ਅਤੇ ਜਿੱਥੇ ਵੀ ਸਤਿਗੁਰੂ ਜ਼ਰੂਰਤ ਮਹਿਸੂਸ ਕਰਦੇ ਇਸ ਗੁਰੂ ਕੀ ਗੋਲਕ ਨੂੰ ਉਸੇ ਥਾਂ ਲੋੜ ਮੁਤਾਬਕ ਵਰਤ ਲੈਂਦੇ। ਕਿਤੇ ਕਾਲ ਪੀੜਤਾਂ ਲਈ ਲੰਗਰ, ਬੀਮਾਰੀਆਂ ਵਕਤ ਇਲਾਜ, ਪਾਣੀ ਦੀ ਥੁੜ ਵਾਲੀ ਥਾਵੇਂ ਸਰੋਵਰ ਤੇ ਖੂਹ, ਨਿਰਧਨਾ ਲਈ ਪੜ੍ਹਾਈ ਲਿਖਾਈ ਅਤੇ ਲੋੜਵੰਦ ਬੱਚੀਆਂ ਦੀ ਸ਼ਾਦੀ ਤੇ ਵੀ ਇਸ ਗੋਲਕ ਵਿਚੋਂ ਧਨ ਖਰਚਿਆ ਜਾਂਦਾ ਸੀ। ਗੁਰੂ ਘਰ ਆਪਣੀਆਂ ਉਚੀਆਂ ਸੁਚੀਆਂ ਰਵਾਇਤਾਂ ਦੀ ਬਦੌਲਤ ਨਿਮਾਣਿਆਂ ਦਾ ਮਾਣ, ਨਿਉਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ ਅਤੇ ਨਿਪੱਤਿਆਂ ਦੀ ਪਤ ਦਾ ਪ੍ਰਤੀਕ ਬਣ ਕੇ ਉਭਰਿਆ। ਹਰ ਖਿਆਲ ਦਾ ਇਨਸਾਨ ਵਿਸ਼ਵਾਸ ਨਾਲ ਗੁਰੂ ਘਰ ਆਉਂਦਾ, ਮਨ ਚਿੰਦੀਆਂ ਮੁਰਾਦਾਂ ਪਾਉਂਦਾ-ਸੰਸਾਰਕ ਵੀ ਤੇ ਅਧਿਆਤਮਕ ਵੀ।

ਨੌਵੇਂ ਸਤਿਗੁਰੂ ਤੇਗ ਬਹਾਦਰ ਦੀ ਲਾਮਿਸਾਲ ਸ਼ਹਾਦਤ ਨੇ ਇਨਸਾਫ ਪਸੰਦ ਲੋਕਾਂ ਨੂੰ ਝੰਜੋੜ ਕੇ ਰੱਖ ਦਿੱਤਾ। ਭੇਟਾ ਪੂਜਾ ਦੀ ਮਾਇਆ ਤਾਂ ਭਾਵੇਂ ਅੱਗੇ ਬਹੁਤ ਆਉਂਦੀ ਸੀ, ਉਸ ਤੋਂ ਬਾਦ ਤਾਂ ਅਣਖੀਲੇ ਨੌਜਵਾਨ, ਦਸਮ ਪਿਤਾ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਜੋਦੜੀਆਂ ਕਰਦੇ-"ਸੱਚੇ ਪਾਤਸ਼ਾਹ ਜੀਓ, ਇਹ ਸਰੀਰ ਕਿਸ ਕੰਮ ਜੇ ਧਰਮ ਦੇ ਲੇਖੇ ਨਾ ਲਗਿਆ"। ਜਾਨਾਂ ਲਕੋਣ ਵਾਲੇ ਜਾਨਾਂ ਨਿਛਾਵਰ ਕਰਨ ਲਗ ਪਏ। ਚੂਹਿਆਂ ਵਾਂਗ ਖੁੱਡਾਂ ਵਿਚ ਲੁਕੇ ਹੋਏ ਲੋਕ ਹਥਿਆਰਬੰਦ ਹੋ ਕੇ ਮੈਦਾਨ ਵਿਚ ਨਿੱਤਰ ਪਏ। ਬੁਜ਼ਦਿਲ ਤੇ ਕਾਇਰ ਗਭਰੂ ਸਤਿਗੁਰੂ ਤੋਂ ਪਿਆਰ ਥਾਪੜਾ ਲੈ ਕੇ ਮਰਦੇ ਮੁਜਾਹਿਦ ਬਣ ਗਏ। ਗੁਰੂ ਘਰ ਉਪਰ ਆਮ ਲੋਕਾਂ ਦੇ ਵਿਸ਼ਵਾਸ ਦੀ ਉਦੋਂ ਸਿਖਰ ਹੋ ਗਈ, ਜਦੋਂ ਅਪਣੀਆਂ ਜ਼ਮੀਨਾਂ ਵੇਚ ਕੇ ਸਿਖਾਂ ਨੇ ਘੋੜੇ ਖ੍ਰੀਦੇ ਅਤੇ ਨੂੰਹਾਂ ਧੀਆਂ ਦੇ ਗਹਿਣੇ ਵੇਚ ਕੇ ਵਧੀਆ ਹਥਿਆਰ ਖ੍ਰੀਦ ਕੇ ਗੁਰੂ ਚਰਨਾਂ ਵਿਚ ਭੇਟ ਕੀਤੇ। ਸਭ ਕੁਝ ਗੁਰੂ ਚਰਨਾਂ ਵਿਚ ਅਰਪਣ ਕਰਨ ਉਪ੍ਰੰਤ ਨੌਜਵਾਨ ਬੇਨਤੀ ਕਰਿਆ ਕਰਦੇ ਸਨ-"ਸਤਿਗੁਰੂ ਜੀ! ਜੋ ਕੁਝ ਵੀ ਸਾਡੇ ਕੋਲ ਸਭ ਤੋਂ ਕੀਮਤੀ ਹੈ, ਅਸੀਂ ਵੇਚ ਵੱਟ ਕੇ ਤੁਹਾਡੇ ਚਰਨਾਂ ਵਿਚ ਅਰਪਣ ਕਰਦੇ ਹਾਂ। ਸਾਡੀਆਂ ਨਿਮਾਣੀਆਂ ਜਾਨਾਂ ਜੇ ਤੁਹਾਡੇ ਹੁਕਮ ਵਿਚ ਰਹਿੰਦਿਆਂ ਧਰਮ ਅਰਥ ਲੇਖੇ ਲਗ ਜਾਣ, ਤਾਂ ਅਸੀਂ ਆਪਣੇ ਵੱਡੇ ਭਾਗ ਸਮਝਾਂਗੇ। ਤੁਹਾਡੀ ਹਜ਼ੂਰੀ ਵਿਚ ਮਰਕੇ ਅਸੀਂ ਅਮਰ ਹੋ ਜਾਵਾਂਗੇ। ਸਾਡੀ ਲੋੜ ਕੇਵਲ ਇੰਨੀ ਹੈ, ਕਿ ਰੁੱਖਾ ਮਿੱਸਾ ਦੋ ਵਕਤ ਪ੍ਰਸ਼ਾਦਾ, ਤਨ ਢਕਣ ਲਈ ਸਾਦੇ ਜਿਹੇ ਕਪੜੇ ਤੇ ਬਸ"....। ਦਸਮ ਪਿਤਾ ਅਗੋਂ ਪਿਆਰ ਅਸੀਸ ਦਿੰਦੇ ਫੁਰਮਾਉਂਦੇ "ਗੁਰਸਿੱਖੋ! ਤੁਸੀਂ ਗੁਰੂ ਨਾਨਕ ਦੇ ਦਰ ਤੇ ਆ ਕੇ ਵਿਸ਼ਵਾਸ ਪ੍ਰਗਟ ਕੀਤਾ ਹੈ, ਤੁਹਾਡਾ ਸੁਆਗਤ ਹੈ। ਗੈਰਤਹੀਣ ਅਤੇ ਧਰਮ ਤੋਂ ਸਖਣੇ ਜੀਵਨ ਨਾਲੋਂ ਸੂਰਮਿਆਂ ਵਾਲੀ ਮੌਤ ਹਜ਼ਾਰ ਦਰਜੇ ਚੰਗੀ ਹੈ। ਜੇ ਇਹ ਜ਼ਿੰਦਗੀ ਜ਼ੁਲਮ ਦੀ ਚੱਕੀ ਵਿਚ ਪਿਸ ਰਹੇ ਲੋਕਾਂ ਦੀ ਭਲਾਈ ਖਾਤਰ ਲੇਖੇ ਲਗ ਜਾਵੇ ਤਾਂ ਇਹ ਸੌਦਾ ਕੋਈ ਮਹਿੰਗਾ ਨਹੀਂ। ਤੁਸੀਂ ਗੁਰੂ ਘਰ ਤੇ ਅਥਾਹ ਭਰੋਸਾ ਪ੍ਰਗਟ ਕੀਤਾ ਹੈ, ਇਥੇ ਤੁਹਾਨੂੰ ਮਰਨ-ਜਿਉਣ ਦੀ ਜਾਚ ਸਿਖਾਈ ਜਾਵੇਗੀ"।

ਸਤਿਗੁਰੂ ਜੀ ਦੀ ਪਾਵਨ ਸਖਸੀਅਤ, ਸੇਵਾ ਭਾਵਨਾ, ਉਚੇ-ਸੁਚੇ ਵਿਚਾਰ, ਜ਼ੁਲਮ ਵਿਰੁਧ ਟੱਕਰ ਲੈਣ ਲਈ ਠਾਠਾਂ ਮਾਰਦੇ ਅਥਾਹ ਜੋਸ਼ ਦੇ ਕਾਰਨ ਲੋਕੀ ਭੌਰਿਆਂ ਪਤੰਗਿਆਂ ਵਾਂਗ ਅਨੰਦਪੁਰ ਸਾਹਿਬ ਵਹੀਰਾਂ ਘੱਤ ਕੇ ਪੁੱਜ ਰਹੇ ਸਨ। ਦਸਵੰਧ ਵਿਚ ਹੀ ਆਪਣਾ ਕੀਮਤੀ ਵਕਤ, ਅੰਨ ਬਸਤਰ, ਊਠ ਘੋੜੇ, ਗੋਲੀ ਸਿੱਕਾ ਤਾਂ ਭੇਟ ਕਰ ਹੀ ਰਹੇ ਸਨ, ਅਪਣੀਆਂ ਸੋਹਣੀਆਂ ਜੁਆਨੀਆਂ ਵੀ ਦਸਵੰਧ ਵਾਂਗ ਹੀ ਅਰਪਣ ਕੀਤੀਆਂ ਜਾ ਰਹੀਆਂ ਸਨ। ਬਹਾਦਰ ਮਾਵਾਂ ਪੁਤਰਾਂ ਦਾ ਦਾਨ ਕਰ ਰਹੀਆਂ ਸਨ। ਸੱਜ ਵਿਆਹੀਆਂ ਵਹੁਟੀਆਂ ਸਿਰਾਂ ਦੇ ਸਾਂਈ-ਆਪਣੇ ਜੀਵਨ ਸਾਥੀਆਂ ਨੂੰ ਗੁਰੂ ਦਰਬਾਰ ਵਲ ਮਨੁਖਤਾ ਦੀ ਸੇਵਾ ਕਰਨ

ਲਈ ਖੁਸ਼ੀ ਖੁਸ਼ੀ ਟੋਰ ਰਹੀਆਂ ਸਨ। ਕਈ ਭਾਗਾਂ ਵਾਲੀਆਂ ਮਾਤਾ ਭਾਗ ਕੌਰ ਦਾ ਰੂਪ ਧਾਰਨ ਕਰ ਸਿਰ ਤੇ ਖੱਫਨ ਬੰਨ ਕੇ, ਹਥਿਆਰ ਸਜਾ ਕੇ, ਘੋੜੇ ਤੇ ਸਵਾਰ ਹੋ ਕੇ ਖੁਦ ਹੀ ਮੈਦਾਨ ਵਿਚ ਜੂਝ ਰਹੀਆਂ ਸਨ। ਬੇਅੰਤ ਬੀਬੀਆਂ ਭੈਣਾਂ ਪੁਰਖਾਂ ਦੀ ਗੈਰ ਹਾਜ਼ਰੀ ਵਿਚ, ਅਨੇਕਾਂ ਦੁਖ ਭੋਗਦੀਆਂ, ਪ੍ਰਵਾਰ ਨੂੰ ਜਿਵੇਂ ਕਿਵੇਂ ਸੰਭਾਲ ਰਹੀਆਂ ਸਨ ਅਤੇ ਆਪਣੇ ਬੱਚੇ ਬੱਚੀਆਂ ਨੂੰ ਗੁਰਬਾਣੀ ਰਾਹੀਂ ਸਿੱਖੀ ਵਿੱਚ ਪ੍ਰਪੱਕ ਕਰ ਰਹੀਆਂ ਸਨ।

ਦਸਵੰਧ ਦੀ ਇਸ ਪਾਵਨ ਭੇਟ ਵਿਚੋਂ ਹੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਨੂੰ ਸੁਰੱਖਿਆ ਦੇ ਨੁਕਤਾ ਨਿਗਾਹ ਤੋਂ ਨਵੀਂ ਤਰਤੀਬ ਦਿੱਤੀ। ਸ਼ਹਿਰ ਦੀ ਰਾਖੀ ਵਾਸਤੇ ਮਜ਼ਬੂਤ ਕਿਲੇ ਬਣਵਾਏ। ਕਿਲ੍ਹਿਆਂ ਵਿਚ ਰਸਦ ਪਾਣੀ ਤੇ ਲੋੜੀਂਦੇ ਸ਼ਸ਼ਤਰ ਦੇ ਕੇ ਪੰਜ ਪੰਜ ਸੌ ਗਭਰੂ ਤੈਨਾਤ ਕੀਤੇ ਗਏ। ਇਸੇ ਦਸਵੰਧ ਦੀ ਮਾਇਆ ਵਿਚੋਂ, ਜੀਵਨ ਚੰਗਿਆੜੀ ਨੂੰ ਮਘਾਉਣ ਵਾਸਤੇ, ਬੀਰ ਰਸੀ ਕਵਿਤਾਵਾਂ ਤੇ ਸਾਹਿਤ ਦੀ ਰਚਨਾ ਕਰਨ ਲਈ ਬਵੰਜਾ ਕਵੀ ਤੇ ਸਾਹਿਤਕਾਰ ਰਖੇ ਗਏ ਜਿਨ੍ਹਾਂ ਦੀਆਂ ਰਚਨਾਵਾਂ ਨੂੰ ਸੁਣ ਕੇ ਨੌਜਵਾਨਾਂ ਦੇ ਡੌਲੇ ਫਰਕਣ ਲਗ ਪੈਂਦੇ। ਸਾਰੇ ਦੇਸ਼ ਅੰਦਰ ਨਵ-ਚੇਤਨਾ ਦੀ ਇਕ ਜ਼ੋਰਦਾਰ ਲਹਿਰ ਚਲ ਪਈ। ਗੁਰੂ ਘਰ ਹਰ ਮਾਈ ਭਾਈ ਲਈ ਹੱਕ ਸੱਚ ਦਾ ਪ੍ਰਤੀਕ ਬਣ ਕੇ ਆਮ ਲੋਕਾਂ ਨੂੰ ਸਕੂਨ ਦੇ ਰਿਹਾ ਸੀ, ਪਰ ਦੂਜੇ ਪਾਸੇ ਇਹ ਜ਼ਾਲਮ ਹਾਕਮਾਂ ਦੀ ਹਿੱਕ ਵਿਚ ਕੰਡੇ ਵਾਂਗ ਚੁਭ ਰਿਹਾ ਸੀ। ਇਹਨਾਂ ਗੁਰੂ ਵਰੋਸਾਏ ਕਵੀਆਂ ਨੂੰ ਜ਼ਿੰਦਗੀ ਦੀਆਂ ਲੋੜਾਂ ਵਾਸਤੇ ਖਰਚ ਅਤੇ ਮਾਨ ਸਨਮਾਨ ਲਈ ਸਭ ਕੁਝ ਗੁਰੂ ਕੀ ਗੋਲਕ ਵਿਚੋਂ ਹੀ ਦਿੱਤਾ ਜਾਂਦਾ ਸੀ।

ਇੱਕ ਵਾਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਦਰਬਾਰ ਵਿਚ ਵਿਸਾਖੀ ਦੇ ਜੋੜ ਮੇਲੇ ਵਕਤ ਸਦਾ ਵਾਂਗ ਮਾਇਆ ਤੇ ਅੰਨ ਬਸਤਰ ਦੇ ਅੰਬਾਰ ਲਗ ਗਏ। ਸ਼ਰਧਾਵਾਨ ਮਾਈ ਭਾਈ ਸੋਨਾ ਚਾਂਦੀ ਅਤੇ ਰੁਪਏ ਪੈਸੇ ਖੁੱਲ੍ਹੇ ਦਿਲ ਨਾਲ ਅਰਦਾਸਾਂ ਕਰਵਾ ਰਹੇ ਸਨ। ਕੁਝ ਜਗਿਆਸੂ ਭਾਰਤ ਦੇ ਧੁਰ ਪੂਰਬੀ ਹਿਸੇ ਵਿਚੋਂ ਗੁਰੂ ਦਰਸ਼ਨਾਂ ਲਈ ਪਹਿਲੀ ਵਾਰੀ ਆਏ ਹੋਏ ਸਭ ਕੁਝ ਬੜੇ ਗਹੁ ਨਾਲ ਵੇਖ ਰਹੇ ਸਨ। ਉਹਨਾਂ ਨੂੰ ਬੜੀ ਹੈਰਾਨੀ ਹੋ ਰਹੀ ਸੀ ਕਿ ਇਕ ਭਰ ਜੁਆਨ ਗਭਰੂ ਹੋਵੇ, ਅਣਗਿਣਤ ਸਿੱਖ ਸੇਵਕ ਹੋਣ, ਉਪਰੋਂ ਬੇਸ਼ੁਮਾਰ ਦੌਲਤ ਬਰਸ ਰਹੀ ਹੋਵੇ ਤਾਂ ਦਿਮਾਗ ਟਿਕਾਣੇ ਰਹਿਣਾ ਅਸੰਭਵ ਹੈ। ਉਹਨਾਂ ਆਪਣੀ ਵੇਦਨਾ ਗੁਰੂ ਗੋਬਿੰਦ ਸਿੰਘ ਜੀ ਅੱਗੇ ਪ੍ਰਗਟ ਕਰ ਦਿੱਤੀ। "ਤੁਸੀਂ ਸੇਵਕਾਂ ਤੋਂ ਧਨ ਪਦਾਰਥ ਪ੍ਰਾਪਤ ਕਰ ਰਹੇ ਹੋ, ਕੀ ਇਹ ਠੀਕ ਹੈ? ਕੀ ਸਾਧੂਆਂ ਮਹਾਤਮਾਂ ਨੂੰ ਇਸ ਤਰ੍ਹਾਂ ਮਾਇਆ ਲੈਣੀ ਸੋਭਦੀ ਹੈ?" ਸਤਿਗੁਰੂ ਜੀ ਨੇ ਜੁਆਬ ਦਿੱਤਾ-"ਪਹਿਲੀ ਗਲ ਤਾਂ ਇਹ ਹੈ ਕਿ ਜੇਕਰ ਸੰਗਤਾਂ ਨੂੰ ਗੁਰੂ ਨਾਨਕ ਦੇ ਦਰ ਤੇ ਪੂਰਨ ਵਿਸ਼ਵਾਸ ਨਾ ਹੁੰਦਾ ਤਾਂ ਇੰਨੀ ਦੌਲਤ ਇਥੇ ਆਉਣੀ ਹੀ ਨਹੀਂ ਸੀ। ਦੂਜੇ, ਤੁਸੀਂ ਇਥੇ ਕੁਝ ਦਿਨ ਟਿਕ ਕੇ ਵੇਖ ਲੈਣਾ ਕਿ ਇਸ ਧਨ ਵਿਚੋਂ ਮੈਂ ਤੇ ਮੇਰਾ ਪ੍ਰਵਾਰ ਨਿੱਜੀ ਲੋੜਾਂ ਵਾਸਤੇ ਕਿੰਨੀ ਮਾਇਆ ਵਰਤਾਂਗੇ ਤੇ ਸਾਂਝੀਆਂ ਲੋੜਾਂ ਵਾਸਤੇ ਕਿੰਨੀ? ਮੈਂ ਤਾਂ ਇਸ ਸਭ ਕਾਸੇ ਦਾ ਕੇਵਲ ਰਾਖਾ ਹਾਂ, ਇਕ ਤਰਫੋਂ ਆਈ ਤੇ ਦੂਸਰੀ ਤਰਫ ਵਰਤਾ ਦਿੰਦਾ ਹਾਂ, ਮੇਰੀਆਂ ਨਿੱਜੀ ਲੋੜਾਂ ਅਤੀ ਸੀਮਤ ਹਨ। ਤੁਸੀਂ ਵੇਖਦੇ ਰਹਿਣਾ, ਮੈਂ ਵਚਨ ਦਿੰਦਾ ਹਾਂ, ਵਕਤ ਆਉਣ ਤੇ ਦਸਵੰਧ ਵਾਂਗ ਹੀ ਮੈਂ ਪੰਥ ਪਿਆਰੇ ਤੋਂ ਸਭ ਕੁਝ ਲੁਟਾ ਦਿਆਂਗਾ। ਜੇਕਰ ਪ੍ਰਵਾਰ ਵਾਰਨਾ ਪਿਆ ਤਾਂ ਵਾਰ ਦਿਆਂਗਾ। ਕੁਝ ਭੀ ਅਪਣੇ ਕੋਲ ਲੁਕਾਕੇ ਨਹੀਂ ਰੱਖਾਂਗਾ।" ਸੱਚ ਮੁੱਚ ਹੀ ਦਸਮ ਪਿਤਾ ਨੇ ਜੋ ਕਿਹਾ, ਸੋ ਕਰ ਵਿਖਾਇਆ।

ਗੁਰੂ ਹੁਕਮਾਂ ਵਿਚ ਚਲਦਿਆਂ ਦੂਰ ਦਰਾਜ ਦੇ ਇਲਾਕਿਆਂ ਵਿਚ ਸਿਖੀ ਜੀਵਨ ਵਾਲੇ ਗੁਰਸਿਖ ਬਹੁਤ ਲੰਮੇ ਸਮੇਂ ਤੋਂ ਧਰਮ ਪ੍ਰਚਾਰ ਕਰਦੇ ਆ ਰਹੇ ਸਨ। ਨਾਲ ਹੀ ਸੰਗਤਾਂ ਤੋਂ ਦਸਵੰਧ ਦੀ ਮਾਇਆ ਇਕਤਰ ਕਰਕੇ ਸਾਲ ਛਿਮਾਹੀ ਪਿਛੋਂ ਗੁਰੂ ਦਰਬਾਰ ਵਿਚ ਭੇਜਦੇ

ਰਹਿੰਦੇ ਸਨ। ਸਮਾਂ ਬੀਤਣ ਨਾਲ ਕੁਝ ਸਵਾਰਥੀ ਵਿਅਕਤੀਆਂ ਨੇ ਦਸਵੰਧ (ਗੁਰੂ ਕੀ ਗੋਲਕ) ਦੀ ਪਵਿਤਰ ਅਮਾਨਤ ਵਿਚ ਖਿਆਨਤ ਕਰਨੀ ਸ਼ੁਰੂ ਕਰ ਦਿਤੀ। ਜਦੋਂ ਇਹ ਗਲ ਦਸਮ ਪਾਤਸ਼ਾਹ ਜੀ ਦੇ ਧਿਆਨ ਵਿਚ ਆਈ ਤਾਂ ਅਜਿਹੀਆਂ ਮੰਦ ਕਰਤੂਤਾਂ ਵਾਲਿਆਂ ਨੂੰ ਸਖ਼ਤ ਚਿਤਾਵਨੀ ਦਿੱਤੀ ਗਈ, ਪਰ ਈਮਾਨਦਾਰ ਮਸੰਦਾਂ ਨੂੰ ਗੁਰੂ ਦਰਬਾਰ ਵਿਚ ਸੱਦ ਕੇ ਸਨਮਾਨਤ ਕੀਤਾ ਗਿਆ। ਕੁਝ ਨੀਵੀਂ ਬਿਰਤੀ ਵਾਲੇ ਲੋਕ ਜਦੋਂ ਫਿਰ ਵੀ ਬਾਜ ਨਾ ਆਏ, ਸਗੋਂ ਗੁਰੂ ਘਰ ਪ੍ਰਤੀ ਅਪਮਾਨ ਜਨਕ ਸ਼ਬਦ ਬੋਲਣ ਲਗੇ ਅਤੇ ਗੁਰੂ ਜੀ ਦੀ ਬੇਦਾਗ ਤੇ ਪੂਜਨੀਕ ਸਖਸੀਅਤ ਪ੍ਰਤੀ ਵੀ ਜ਼ਹਿਰ ਉਗਲਣ ਲਗੇ, ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ ਪ੍ਰਣਾਲੀ ਦਾ ਸਦਾ ਵਾਸਤੇ ਖਾਤਮਾ ਕਰ ਦਿੱਤਾ। ਸਿੱਖ ਸੰਗਤਾਂ ਦੇ ਨਾਮ ਤੁਰੰਤ ਹੁਕਮਨਾਮੇ ਜਾਰੀ ਕਰ ਦਿੱਤੇ ਗਏ ਕਿ ਅੱਗੇ ਤੋਂ ਤੁਸੀਂ ਸਿੱਧੇ ਗੁਰੂ ਘਰ ਨਾਲ ਰਾਬਤਾ ਰਖਣਾ, ਕਿਸੇ ਵਿਚੋਲੇ (ਮਸੰਦ) ਨੂੰ ਆਪਣੀ ਕਿਰਤ ਨਾ ਦੇਣੀ। ਖੁਦ ਟੋਲੀਆਂ ਬੰਨ ਕੇ ਆਉਣਾ ਤੇ ਦਸਵੰਧ ਗੁਰੂ ਦਰਬਾਰ ਵਿਚ ਅਰਪਣ ਕਰਨਾ।

ਸਾਰੇ ਗੁਰੂ ਸਾਹਿਬਾਨ ਨੇ ਸਤਿਕਾਰ ਅਤੇ ਸ਼ਰਧਾ ਸਹਿਤ ਆਈ ਦਸਾਂ ਨਹੁੰਆਂ ਦੀ ਕਿਰਤ ਦਾ ਦਸਵਾਂ ਹਿੱਸਾ ਬੜੇ ਸੰਕੋਚਵੇਂ ਤੇ ਸੁਚੱਜੇ ਢੰਗ ਨਾਲ ਵਰਤਿਆ। ਥਾਂ-ਥਾਂ ਧਰਮਸ਼ਾਲਾਵਾਂ ਬਣਵਾਈਆਂ, ਸਰੋਵਰ ਪੁਟਵਾਏ, ਖੂਹ ਪੁਟਵਾਏ ਅਤੇ ਹੋਰ ਅਨੇਕਾਂ ਪਰਉਪਕਾਰੀ ਕੰਮ ਕੀਤੇ। ਲੋੜਵੰਦਾਂ ਵਾਸਤੇ ਲੰਗਰ ਤਾਂ ਹਰ ਵਕਤ ਹੀ ਚਲਦੇ ਰਹਿੰਦੇ ਸਨ। ਹਰ ਕਿਸਮ ਦੇ ਰੋਗ ਨਵਿਰਤੀ ਲਈ ਸ਼ਫਾਖਾਨੇ ਖੋਹਲੇ ਗਏ ਜਿਨ੍ਹਾਂ ਵਿੱਚ ਗੰਭੀਰ ਰੋਗਾਂ ਦਾ ਵੀ ਇਲਾਜ ਕੀਤਾ ਜਾਂਦਾ ਸੀ। ਕਰਤਾਰਪੁਰ, ਗੋਇੰਦਵਾਲ, ਅੰਮ੍ਰਿਤਸਰ, ਤਰਨਤਾਰਨ, ਕਰਤਾਰਪੁਰ (ਜਲੰਧਰ ਕੋਲ), ਹਰਗੋਬਿੰਦਪੁਰ, ਕੀਰਤਪੁਰ, ਅਨੰਦਪੁਰ..... ਇਹ ਸਾਰੇ ਸ਼ਹਿਰ ਉਦੋਂ ਵਸਾਏ ਗਏ ਜਦੋਂ ਧਰਮ ਮੰਦਰਾਂ ਨੂੰ ਮਿੱਟੀ ਵਿਚ ਮਿਲਾਇਆ ਜਾ ਰਿਹਾ ਸੀ। ਜਦੋਂ ਲੋੜ ਮਹਿਸੂਸ ਕੀਤੀ ਤਾਂ ਇਸ ਦਸਵੰਧ ਦੀ ਰਕਮ ਵਿਚੋਂ ਢਾਲਾਂ, ਤਲਵਾਰਾਂ, ਨੇਜ਼ੇ, ਬਰਛੇ, ਤੀਰ ਤਰਕਸ਼, ਤੋਪਾਂ ਤੇ ਗੋਲਾ ਬਾਰੂਦ, ਹਾਥੀ ਅਤੇ ਘੋੜੇ ਆਦਿ ਵੀ ਖ੍ਰੀਦੇ ਗਏ। ਧਰਮ ਦੀ ਅਤੇ ਦਬੀ ਕੁਚਲੀ ਜਨਤਾ ਦੀ ਰਾਖੀ ਵਾਸਤੇ ਕਿਲ੍ਹੇ ਜੇ ਬਣਵਾਣੇ ਪਏ ਤਾਂ ਬਣਵਾਏ। ਪਰ ਸਦਾ ਨਿਸ਼ਾਨਾ ਇਹੀ ਸਾਹਮਣੇ ਰੱਖਿਆ ਕਿ ਹਰ ਹੀਲੇ ਨੀਵਿਆਂ-ਨਿਮਾਣਿਆਂ ਦੀ ਸੰਭਾਲ ਕਰਨੀ ਹੈ। ਸੰਗਤਾਂ ਨੂੰ ਹਦਾਇਤ ਸੀ ਕਿ "ਗਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ। ਜਿਥੇ ਕਿਤੇ ਲੋੜਵੰਦ ਵੇਖੋ ਉਸਦੀ ਸੇਵਾ ਕਰੋ, ਸਮਝੋ ਮੇਰੇ ਤਕ ਤੁਹਾਡੀ ਦਸਵੰਧ ਦੀ ਮਾਇਆ ਪਹੁੰਚ ਗਈ ਹੈ"। ਇਸ ਪਵਿਤਰ ਭਾਵਨਾ ਨਾਲ ਅਰਪਣ ਕੀਤੇ ਗਏ ਧਨ ਦੀ ਨਾਜਾਇਜ਼ ਵਰਤੋਂ ਸਤਿਗੁਰੂ ਜੀ ਨੇ ਕਦੀ ਨਹੀਂ ਹੋਣ ਦਿੱਤੀ ਸੀ ਅਤੇ ਨਾ ਹੀ ਇਸਦੀ ਕੁਵਰਤੋਂ ਬਰਦਾਸ਼ਤ ਕੀਤੀ। ਕੀ ਅਸੀਂ ਆਪਣੇ ਗੁਰੂਆਂ ਦੇ ਉਪਦੇਸ਼ਾਂ ਤੋਂ ਕੋਈ ਸਾਰਥਕ ਸੇਧ ਲੈ ਸਕਾਂਗੇ?

# ਦਸਵੰਧ ਪ੍ਰੰਪਰਾ - ਉੱਤਰ ਗੁਰੂ ਕਾਲ ਤੇ ਅੱਜ

## ਭਾਗ-2

ਅਠਾਰਵੀਂ ਸਦੀ ਦੇ ਭਿਆਨਕ ਦੌਰ ਵਿਚ ਵੀ ਦਸਵੰਧ ਦੀ ਇਹ ਪਿਰਤ ਕਿਸੇ ਨਾ ਕਿਸੇ ਰੂਪ ਵਿਚ ਚਲਦੀ ਰਹੀ। ਭਾਵੇਂ ਇਹਨਾਂ ਦਿਨਾਂ ਵਿਚ ਸਿੰਘ ਜ਼ਾਲਮ ਹਕੂਮਤ ਦੇ ਖਜ਼ਾਨੇ ਵੀ ਲੁੱਟ ਲੈਂਦੇ ਸਨ। ਪਰ ਹਰ ਇਕ ਜਥੇਦਾਰ ਜਾਂ ਵਿਅਕਤੀਗਤ ਸਿੱਖ ਸਾਰੀ ਧਨ ਰਾਸ਼ੀ ਸਾਂਝੇ ਪੰਥਕ ਖਜ਼ਾਨੇ ਵਿਚ ਜਮ੍ਹਾਂ ਕਰਵਾ ਦਿੰਦਾ ਸੀ। ਅਪਣੀਆਂ ਘਰੇਲੂ ਲੋੜਾਂ ਵਾਸਤੇ

ਜਥੇਦਾਰ ਤੋਂ ਰੁਪਏ ਮੰਗ ਕੇ ਲੈ ਲੈਂਦਾ ਸੀ। ਲੰਗਰ ਸਾਰਿਆਂ ਲਈ ਸਾਂਝਾ ਹੁੰਦਾ ਸੀ। ਮਿਸਲਾਂ ਤੋਂ ਅਗਲਾ ਦੌਰ ਮਹਾਰਾਜਾ ਰਣਜੀਤ ਸਿੰਘ ਦਾ ਸੀ। ਇਸ ਵਕਤ ਦਸਵੰਧ ਦੀ ਮਰਿਆਦਾ ਭਾਵੇਂ ਕੁਝ ਢਿਲੀ ਪੈ ਗਈ ਪਰ ਮਹਾਰਾਜੇ ਨੇ ਗੁਰਦੁਆਰਿਆਂ ਦੇ ਨਾਮ ਆਮਦਨ ਦੇ ਪੱਕੇ ਸਾਧਨ ਜੁਟਾ ਦਿੱਤੇ। ਜਾਂ ਤੇ ਸਾਲਾਨਾ ਧਨ ਰਾਸ਼ੀ ਜਾਂ ਕਾਫੀ ਸਾਰੀ ਉਪਜਾਊ ਜ਼ਮੀਨ ਇਤਿਹਾਸਕ ਗੁਰਦਵਾਰਿਆਂ ਦੇ ਨਾਮ ਲਗਵਾ ਦਿੱਤੀ ਤਾਂ ਕਿ ਗੁਰੂ ਘਰ ਵਲੋਂ ਲੋੜਵੰਦਾਂ ਦੀ ਸੇਵਾ ਸੰਭਾਲ ਵਿਚ ਕੋਈ ਔਕੜ ਪੇਸ਼ ਨਾ ਆਵੇ। ਸਮੇਂ ਦੇ ਫੇਰ ਨਾਲ ਯੋਗ ਪ੍ਰਬੰਧ ਨਾ ਹੋਣ ਕਾਰਨ ਗੁਰਦਵਾਰਿਆਂ ਵਿਚ ਕੁੱਝ ਦੁਖਦਾਈ ਘਟਨਾਵਾਂ ਵਾਪਰਨ ਲਗ ਪਈਆਂ। ਇਹਨਾਂ ਸਭ ਦਾ ਇਥੇ ਜ਼ਿਕਰ ਕੀਤਾ ਜਾਣਾ ਯੋਗ ਨਹੀਂ ਹੈ। ਨਨਕਾਣਾ ਸਾਹਿਬ ਦੇ ਪਾਪੀ ਮਹੰਤ ਦੀਆਂ ਘਿਰਣਾਂਯੋਗ ਮੰਦ ਕਰਤੂਤਾਂ ਤੋਂ ਹਰ ਕੋਈ ਵਾਕਫ ਹੈ। ਬਾਕੀ ਧਰਮ ਅਸਥਾਨਾਂ ਵਿਚ ਸਥਿਤੀ ਇਸ ਤੋਂ ਕੋਈ ਬਿਹਤਰ ਨਹੀਂ ਸੀ। ਗੁਰਦਵਾਰੇ ਸਾਂਝੇ ਅਤੇ ਪੰਥਕ ਨਾ ਹੋ ਕੇ ਜੱਦੀ ਜਾਇਦਾਦ ਦਾ ਰੂਪ ਧਾਰਨ ਕਰਦੇ ਜਾ ਰਹੇ ਸਨ। ਗੁਰੂ ਕੀ ਪਵਿੱਤਰ ਗੋਲਕ ਨੂੰ ਨਿਜੀ ਐਸ਼ਪ੍ਰਸਤੀ ਵਾਸਤੇ ਬੜੀ ਬੇਦਰਦੀ ਨਾਲ ਰੋਹੜਿਆ ਜਾ ਰਿਹਾ ਸੀ। ਸਿੰਘਾਂ ਦੀਆਂ ਮਹਾਨ ਕੁਰਬਾਨੀਆਂ ਦੇ ਫਲਸਰੂਪ ਹੀ ਗੁਰਦੁਆਰੇ ਭ੍ਰਿਸ਼ਟ ਮਹੰਤਾਂ ਦੇ ਨਿਯੰਤਰਣ ਤੋਂ ਸੁਤੰਤਰ ਹੋਏ ਅਤੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਚਲਾਉਣ ਲਈ ਸ਼੍ਰੋਮਣੀ ਗੁਰਦਵਾਰਾ ਕਮੇਟੀ ਸਥਾਪਤ ਹੋਈ।

ਮੌਜੂਦਾ ਸਮੇਂ ਦਸਵੰਧ (ਜਾਂ ਚੜ੍ਹਾਵਾ) ਦੀ ਇਸ ਰਕਮ ਨਾਲ ਭਾਵੇਂ ਬਹੁਤ ਸਾਰੇ ਚੰਗੇ ਕਾਰਜ ਵੀ ਹੋ ਰਹੇ ਹਨ, ਪਰ ਹਾਲੀ ਮਨੁੱਖਤਾ ਦੇ ਭਲੇ ਵਾਲਾ ਹੋਰ ਬਹੁਤ ਕੁਝ ਬਾਕੀ ਕਰਨ ਵਾਲਾ ਪਿਆ ਹੈ। ਵੈਸੇ ਤਾਂ ਸਿੱਖਾਂ ਦੀ ਚੁਣੀ ਜਥੇਬੰਦੀ ਹੋਣ ਕਾਰਨ ਸਾਰੇ ਕਾਰਜ ਕਰਨ ਦਾ ਅਧਿਕਾਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਕੋਲ ਹੀ ਹੋਣਾ ਚਾਹੀਦਾ ਹੈ। ਜੇ ਕਿਸੇ ਕਾਰਨ ਸੰਭਵ ਨਾ ਹੋ ਸਕੇ ਤਾਂ ਇਕ ਇਕ ਸ਼ਹਿਰ ਦੀਆਂ ਸਾਰੀਆਂ ਗੁਰਦਵਾਰਾ ਪ੍ਰਬੰਧਕ ਕਮੇਟੀਆਂ (ਲੋਕਲ ਤੌਰ ਤੇ) ਮਿਲਕੇ ਇੱਕ ਤਾਲਮੇਲ ਕਮੇਟੀ ਬਣਾ ਲੈਣ। ਇਸ ਤਾਲਮੇਲ ਕਮੇਟੀ ਦਾ ਇੱਕ ਸਾਂਝਾ ਫੰਡ ਕਾਇਮ ਕਰਕੇ ਹਰ ਮਹੀਨੇ ਸਾਰੇ ਇਸ ਵਿਚ ਅਪਣਾ ਬਣਦਾ ਸਰਦਾ ਹਿੱਸਾ ਪਾਉਣ। ਇਕੱਠੀ ਹੋਈ ਮਾਇਆ ਤੋਂ ਯੋਗ ਫਾਇਦਾ ਲੈਣ ਵਾਸਤੇ ਅਨੇਕਾਂ ਪ੍ਰਾਜੈਕਟ ਉਲੀਕੇ ਜਾ ਸਕਦੇ ਹਨ। ਕੁਝ ਸਾਦੀ ਜਿਹੀ ਰੂਪ ਰੇਖਾ ਇਹਨਾਂ ਕੀਤੇ ਜਾਣ ਵਾਲੇ ਕੰਮਾਂ ਦੀ ਇਸ ਤਰ੍ਹਾਂ ਹੋ ਸਕਦੀ ਹੈ।

ਇਕੱਤਰ ਹੋਈ ਗੁਰੂ ਕੀ ਗੋਲਕ ਨਾਲ ਵਧ ਤੋਂ ਵਧ ਗੁਰਮਤਿ ਸਿਖਿਆ ਕੇਂਦਰ ਖੋਹਲੇ ਜਾਣ। ਹਰ ਜ਼ਿਲ੍ਹਾ ਹੈਡ ਕੁਆਟਰ ਤੇ ਜਾਂ ਸਿੱਖਾਂ ਦੀ ਆਬਾਦੀ ਦੇ ਹਿਸਾਬ ਨਾਲ ਸਿੱਖਿਆ ਕੇਂਦਰਾਂ ਦੀ ਫੌਰੀ ਤੌਰ ਤੇ ਲੋੜ ਹੈ। ਇਨ੍ਹਾਂ ਕੇਂਦਰਾਂ ਵਿੱਚ ਲੋੜਵੰਦ ਬੱਚੇ-ਬੱਚੀਆਂ ਗੁਰਬਾਣੀ ਦਾ ਸ਼ੁਧ ਪਾਠ, ਗੁਰ ਸ਼ਬਦ ਦੀ ਕਥਾ, ਲੈਕਚਰ, ਨਿਰਧਾਰਤ ਰਾਗਾਂ ਵਿਚ ਕੀਰਤਨ ਅਤੇ ਇਤਿਹਾਸ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਣ। ਸਿੱਖ ਪੰਥ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਵਾਲਾ ਸਾਡੇ ਕੋਲ ਇਸ ਤਰ੍ਹਾਂ ਦਾ ਇਕ ਵੀ ਅਦਾਰਾ ਨਹੀਂ ਹੈ। ਹੱਥੀ ਕਿਰਤ ਕਰਕੇ ਆਪਣੇ ਪੈਰਾਂ ਤੇ ਖੜੇ ਹੋਣ ਯੋਗ ਬਣਾਉਣ ਲਈ ਕਿੱਤਾ-ਮੁਖੀ ਕੋਰਸ ਚਾਲੂ ਕੀਤੇ ਜਾ ਸਕਦੇ ਹਨ। ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹ ਰਹੇ ਹੁਸ਼ਿਆਰ ਬੱਚਿਆਂ ਦੀ ਸਹਾਇਤਾ ਤੇ ਯੋਗ ਅਗਵਾਈ ਕੀਤੀ ਜਾਣੀ ਚਾਹੀਦੀ ਹੈ। ਸਮੇਂ-ਸਮੇਂ ਸਕੂਲਾਂ ਅਤੇ ਕਾਲਜਾਂ ਵਿਚ ਗੁਰਮਤਿ ਸਿਖਿਆ ਕੈਂਪ ਲਾਏ ਜਾਣ। ਖੇਡਾਂ ਵਿਚ ਸਾਡੇ ਨੌਜਵਾਨ, ਸਰੀਰਕ ਪੱਖੋਂ ਮਜ਼ਬੂਤ ਹੋਣ ਕਰਕੇ ਬਹੁਤ ਅੱਛੀ ਕਾਰਗੁਜ਼ਾਰੀ ਵਿਖਾ ਸਕਦੇ ਹਨ। ਖੇਡਾਂ ਬਾਰੇ ਸਿਖਲਾਈ ਦੇਣ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਪਿੰਡਾਂ ਤੇ ਕਸਬਿਆਂ ਵਿਚ ਧਾਰਮਕ ਪੁਸਤਕਾਂ ਦੀਆਂ ਲਾਇਬਰੇਰੀਆਂ ਸਥਾਪਤ ਕੀਤੀਆਂ ਜਾਣ ਜਿਥੋਂ ਗੁਰਮਤਿ ਦੀ ਜਾਣਕਾਰੀ ਮਿਲ ਸਕੇ। ਇਸ ਤਰ੍ਹਾਂ ਸਿੱਖੀ ਬਾਰੇ ਲਿਖਣ ਵਾਲੇ ਸਾਹਿਤਕਾਰਾਂ ਦਾ ਭੀ ਹੌਂਸਲਾ ਵਧੇਗਾ। ਸੁਲਝੇ ਹੋਏ ਕਲਾਕਾਰਾਂ ਤੋਂ ਕੀਰਤਨ,

ਕਥਾ, ਨਾਟਕ ਆਦਿ ਦੀਆਂ ਆਡੀਓ-ਵੀਡੀਓ ਕੈਸਟਾਂ ਤਿਆਰ ਕਰਵਾਕੇ ਗੁਰਦਵਾਰਿਆਂ ਦੇ ਨਾਲ ਸਬੰਧਤ ਲਾਇਬਰੇਰੀਆਂ ਵਿਚ ਰੱਖੀਆਂ ਜਾਣ ਅਤੇ ਅਜਿਹੀਆਂ ਲਿਖਤਾਂ ਵਾਜਬ ਕੀਮਤ ਤੇ ਜਾਂ ਕਿਰਾਏ ਤੇ ਹਰ ਇੱਕ ਦੀ ਪਹੁੰਚ ਵਿਚ ਹੋਣ। ਗੁਰਬਾਣੀ ਦੀਆਂ ਸਰਲ ਅਰਥ ਵਾਲੀਆਂ ਪੋਥੀਆਂ, ਇਤਿਹਾਸ ਦੀਆਂ ਚੋਣਵੀਆਂ ਘਟਨਾਵਾਂ ਬਾਰੇ ਕਿਤਾਬਾਂ ਅਤੇ ਹੋਰ ਬਹੁਪੱਖੀ ਧਾਰਮਕ ਸਾਹਿਤ ਛਾਪ ਕੇ ਵੱਧ ਤੋਂ ਵੱਧ ਹੱਥਾਂ ਤੱਕ ਪਹੁੰਚਾਉਣ ਦਾ ਉਪਰਾਲਾ ਕਰਨਾ ਚਾਹੀਦਾ ਹੈ। ਭਾਰਤ ਦੀਆਂ ਸਾਰੀਆਂ ਮੁੱਖ ਬੋਲੀਆਂ ਵਿਚ ਇਹਨਾਂ ਕਿਤਾਬਾਂ ਦਾ ਸਥਾਨਕ ਲੋੜਾਂ ਮੁਤਾਬਕ ਅਨੁਵਾਦ ਕਰਵਾਕੇ ਸਬੰਧਤ ਲੋਕਾਂ ਤਕ ਪਹੁੰਚਣ ਦੀ ਯੋਗ ਵਿਵਸਥਾ ਕੀਤੀ ਜਾਣੀ ਚਾਹੀਦੀ ਹੈ। ਦੁਨੀਆਂ ਦੀਆਂ ਪ੍ਰਮੁੱਖ ਭਾਸ਼ਾਵਾਂ, ਜਿਵੇਂ ਚੀਨੀ, ਜਰਮਨ, ਫਰੈਂਚ, ਇੰਗਲਿਸ਼, ਯੂਨਾਨੀ, ਰੂਸੀ ਤੇ ਅਰਬੀ ਆਦਿ ਵਿਚ ਸਿਖੀ ਨਾਲ ਸੰਬੰਧਤ ਸਾਹਿਤ ਦੇ ਤਰਜਮੇ ਕਰਵਾ ਕੇ ਅਪਣੇ ਨੁਮਾਇੰਦਿਆਂ ਰਾਹੀਂ ਸੰਬੰਧਤ ਦੇਸ਼ਾਂ ਵਿਚ ਭੇਜਣੇ ਜ਼ਰੂਰੀ ਹਨ। ਆਧੁਨਿਕ ਮੀਡੀਆ ਦੇ ਸਾਧਨ ਅਪਨਾ ਕੇ ਬਹੁਤ ਧਰਮ ਪ੍ਰਚਾਰ ਕੀਤਾ ਜਾ ਸਕਦਾ ਹੈ। ਟੀ.ਵੀ. ਸੀਰੀਅਲ ਤੇ ਫਿਲਮਾਂ ਰਾਹੀਂ ਸਿਖੀ ਦੇ ਮਹਾਨ ਸਿਧਾਤਾਂ ਨੂੰ ਸੌਖਿਆਂ ਹੀ ਘਰ ਘਰ ਪਹੁੰਚਾਇਆ ਜਾ ਸਕਦਾ ਹੈ। ਅਫਸੋਸ! ਇਸ ਪੱਖ ਬਾਰੇ ਸੋਚਣ ਵਾਸਤੇ ਤਾਂ ਅਸੀਂ ਹਾਲੀ ਤਕ ਵਕਤ ਹੀ ਨਹੀਂ ਕੱਢ ਸਕੇ। ਸੰਗਮਰਮਰ ਦੀਆਂ ਆਕਾਸ਼ ਛੋਂਹਦੀਆਂ ਕੀਮਤੀ ਇਮਾਰਤਾਂ ਤੇ ਬਹੁਤ ਵਿਸ਼ਾਲ ਸਰੋਵਰ ਤਾਂ ਬਣ ਰਹੇ ਹਨ, ਪਰ ਜਿਹਨਾਂ ਢੰਗਾਂ ਤਰੀਕਿਆਂ ਨਾਲ ਸਿੱਖੀ ਵੱਧਣੀ ਫੁਲਣੀ ਹੈ, ਉਹ ਪ੍ਰਾਜੈਕਟ ਤਾਂ ਹਾਲੀ ਸਾਡੇ ਸੁਪਨੇ ਵਿਚ ਵੀ ਨਹੀਂ ਆਏ। ਪਤਾ ਨਹੀਂ ਕਿੰਨੀ ਦੇਰ ਹੋਰ ਸੁਤੇ ਰਹਾਂਗੇ।

ਅਣਜਾਣਪੁਣੇ ਕਾਰਨ ਦਸਵੰਧ ਤਾਂ ਧਰਮਅਰਥ ਨਹੀਂ ਕੱਢਦੇ ਪਰ ਕੁਝ ਥੋੜੀ ਜਿੰਨੀ ਭੇਟਾ ਗੁਰੂ ਘਰ ਅਰਪਨ ਕਰਕੇ ਸਿੱਖ ਆਪਣੇ ਆਪ ਨੂੰ "ਦਾਨੀ" ਸਮਝ ਬੈਠਦੇ ਹਨ। ਦੋ ਚਾਰ ਦਸ ਦਮੜੇ ਗੁਰੂ ਘਰ ਦੇ ਕੇ ਹਉਮੇ ਨਾਲ ਭਰ ਜਾਂਦੇ ਹਨ। ਅਗਰ ਕਿਸੇ ਨੇ ਵੱਡੀ ਰਕਮ ਗੋਲਕ ਵਾਸਤੇ ਅਰਦਾਸ ਕਰਾਈ ਹੋਵੇ ਫਿਰ ਤਾਂ ਮਾਨੋ ਜ਼ਮੀਨ ਉਤੇ ਪੈਰ ਨਹੀਂ ਟਿਕਦੇ। ਸਿਰ ਆਕਾਸ਼ ਨਾਲ ਜਾ ਛੂੰਹਦਾ ਹੈ। ਬਹੁਤ ਵਾਰੀ ਆਪਣੇ ਨਾਮ ਦੀਆਂ ਸਿਲਾਂ ਲਿਖਵਾ ਕੇ ਗੁਰੂ ਘਰ ਵਿਚ ਦਿਸਣ ਵਾਲੀ ਥਾਂ ਤੇ ਲਗਵਾਈਆਂ ਜਾਂਦੀਆਂ ਹਨ। ਗੁਰੂ ਸਵਾਰਿਓ! ਸਾਵਧਾਨ ਹੋਣ ਦੀ ਲੋੜ ਹੈ। ਸਿੱਖ ਦਾਨੀ ਹੋਣ ਦਾ ਭਰਮ ਨਾ ਪਾਲੇ, ਇਹ ਤਾਂ ਨਿਰੋਲ ਮਨਮੁਖਤਾਈ ਧਰਮ ਹੈ। ਸਤਿਗੁਰੂ ਤੋਂ ਲੋਕ-ਪ੍ਰਲੋਕ ਦੀਆਂ ਸਭੇ ਦਾਤਾਂ ਮੰਗਣ ਵਾਲਾ ਉਸੇ ਦਰ ਤੇ ਦਾਨੀ ਹੋਣ ਦਾ ਭਰਮ ਪਾਲੇ ? ਗੁਰਵਾਕ ਹੈ - ***"ਹਮ ਭੀਖਕ ਭੇਖਾਰੀ ਤੇਰੇ ਤੂੰ ਨਿਜਪਤਿ ਹੈ ਦਾਤਾ"॥*** ਪੰਨਾ-666

ਇਥੇ ਤਾਂ ਨਿਰਸੰਕੋਚ ਸਭ ਕੁਝ ਗੁਰੂ ਤੋਂ ਮੰਗਿਆ ਜਾ ਰਿਹਾ ਹੈ-

*"ਸਾਜਨੋ ਤੂੰ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ॥*

*ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹਿ"॥* ਪੰਨਾ-੧੩੦੮

ਸਿਆਣੇ ਤੇ ਸ਼ਰਧਾਵਾਨ ਗੁਰਸਿਖਾਂ ਨੇ ਤਾਂ ਗੁਰੂ ਕਾ ਹੁਕਮ ਸਿਰ ਮੱਥੇ ਪ੍ਰਵਾਨ ਕਰਕੇ ਸਾਂਝੇ ਪੰਥਕ ਕਾਰਜਾਂ ਵਾਸਤੇ ਆਪਣੀ ਕਿਰਤ ਕਮਾਈ ਵਿਚੋਂ ਆਮਦਨ ਦਾ ਦਸਵਾਂ ਹਿੱਸਾ (ਦਸਵੰਧ) ਅਰਪਨ ਕਰਨਾ ਹੈ। ਕਿਸੇ ਤੇ ਅਹਿਸਾਨ ਨਹੀਂ ਜਤਾਉਣਾ ਹੁੰਦਾ। ਜੇ ਯੋਗ ਢੰਗ ਨਾਲ ਸੁਚੱਜੀ ਵਿਉਂਤ ਬਣਾ ਕੇ ਇਸ ਰਕਮ ਨੂੰ ਸਾਂਝੇ ਕੰਮਾਂ ਤੇ ਖਰਚਿਆ ਜਾਵੇ ਤਾਂ ਪੰਥ ਦੀ ਕਾਇਆ ਪਲਟ ਸਕਦੀ ਹੈ। ਅਸੀਂ ਨਾਸਮਝੀ ਕਾਰਨ ਯਤੀਮਖਾਨੇ ਤੇ ਅਨਾਥ ਆਸ਼ਰਮ ਖੋਹਲੀ ਜਾ ਰਹੇ ਹਾਂ। ਸਤਿਗੁਰੂ ਸਾਨੂੰ ਸੁਮੱਤ ਬਖਸ਼ੇ। ਜਿਸ ਦੀ ਮਾਂ ਸਾਹਿਬ ਕੌਰ ਹੋਵੇ, ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਹੋਣ, ਸਾਰਾ ਖਾਲਸਾ ਪੰਥ ਉਸ ਦਾ ਭੈਣ ਭਰਾ ਹੋਵੇ, ਫਿਰ ਕੋਈ ਬੱਚਾ-ਬੱਚੀ ਅਨਾਥ ਤੇ ਯਤੀਮ ਕਿਵੇਂ ਰਹਿ ਸਕਦਾ ਹੈ ? ਅਜਿਹੇ ਸ਼ਬਦਾਂ ਦੀ ਵਰਤੋਂ ਹੀ ਸਮੁਚੇ ਪੰਥ ਅਤੇ ਸਤਿਗੁਰੂ ਜੀ ਦੀ ਤੌਹੀਨ ਕਰਨ ਦੇ ਤੁੱਲ ਹੈ। ਜਿਹਨਾਂ ਆਪਣੇ ਆਦਾਰਿਆਂ ਦੇ

ਇਸ ਤਰ੍ਹਾਂ ਦੇ ਨਾਮ ਰਖੇ ਹਨ ਉਹ ਮੁੜ ਤੋਂ ਵਿਚਾਰ ਕਰਨ। ਸਿੱਖ ਬੱਚੇ ਯਤੀਮ ਤੇ ਅਨਾਥ ਨਹੀਂ ਹੋਇਆ ਕਰਦੇ।

ਯਹੂਦੀ ਕੌਮ ਤਿੰਨ ਹਜ਼ਾਰ ਸਾਲ ਤਕ ਦਰਦਰ ਭਟਕਦੀ ਤੇ ਖ਼ੁਆਰ ਹੁੰਦੀ ਰਹੀ। ਦੂਸਰੀ ਸੰਸਾਰ ਜੰਗ ਵਕਤ ਜਰਮਨ ਦੇ ਤਾਨਾਸ਼ਾਹ ਹਿਟਲਰ ਨੇ ਯਹੂਦੀਆਂ ਦਾ ਸਰਵਨਾਸ਼ ਕਰਨ ਦੀ ਪੱਕੀ ਠਾਣ ਲਈ। ਬੜੀ ਕਰੂਰਤਾ ਨਾਲ ਉਸ ਨੇ ਅਸਹਿ ਤੇ ਅਕਹਿ ਤਸੀਹੇ ਦੇ ਕੇ ਲੱਖਾਂ ਯਹੂਦੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਬੜੀ ਘਾਤਕ ਸੱਟ ਸੀ ਇਹ ਸਾਰੀ ਯਹੂਦੀ ਕੌਮ ਵਾਸਤੇ। ਕੁਰਬਾਨ ਜਾਈਏ ਉਹਨਾਂ ਦੇ ਸਿਆਣੇ ਤੇ ਦੂਰ ਅੰਦੇਸ਼ ਲੀਡਰਾਂ ਤੋਂ ਜਿਨ੍ਹਾਂ ਇੱਕ ਕੇਂਦਰੀ ਕੰਟਰੋਲ ਬੋਰਡ ਦੀ ਸਥਾਪਨਾ ਕਰਕੇ ਸੰਸਾਰ ਦੇ ਧਨੀ ਲੋਕਾਂ ਅਤੇ ਸਰਕਾਰਾਂ ਤੋਂ ਸਹਾਇਤਾ ਮੰਗੀ। ਇਸ ਇਕੱਠੀ ਹੋਈ ਰਕਮ ਨਾਲ ਉੱਜੜ-ਉੱਖੜ ਚੁਕੇ ਭੈਣਾਂ ਭਰਾਵਾਂ ਨੂੰ ਮੁੜ ਵਸਾਉਣ ਲਈ ਮਦਦ ਕੀਤੀ। ਲਗਾਤਾਰ ਦੀ ਹਿੰਮਤ ਅਤੇ ਸਿਆਣਪ ਸਦਕਾ ਬਹੁਤ ਛੇਤੀ ਯਹੂਦੀ ਕੌਮ ਸੰਭਲ ਗਈ। ਦੁਨੀਆਂ ਦੇ ਨਕਸ਼ੇ ਤੇ ਇਕ ਨਵਾਂ ਮੁਲਕ ਇਜ਼ਰਾਈਲ 1949 ਵਿਚ ਸਾਕਾਰ ਪ੍ਰਗਟ ਹੋ ਗਿਆ। ਤੇਜ਼ੀ ਨਾਲ ਵਿਕਾਸ ਕਰ ਰਹੇ ਦੇਸ਼ਾਂ ਵਿਚੋਂ ਅੱਜ ਟੈਕਨਾਲੋਜੀ ਅਤੇ ਖੇਤੀ ਵਿਚ ਇਜ਼ਰਾਈਲ ਮੋਹਰੀ ਰੋਲ ਨਿਭਾ ਰਿਹਾ ਹੈ।

ਆਉ ਹੁਣ ਗੁਰੂ ਹੁਕਮਾਂ ਦੀ ਰੌਸ਼ਨੀ ਵਿਚ ਗੁਰੂ ਕੀ ਗੋਲਕ ਜਾਂ ਦਸਵੰਧ ਬਾਰੇ ਕੁਝ ਜਾਣ ਲਈਏ। ਦਸਵੰਧ ਕੱਢਣਾ ਕਿੰਨਾ ਜ਼ਰੂਰੀ ਹੈ ਤੇ ਦਸਵੰਧ ਦੀ ਵਰਤੋਂ ਕਿਵੇਂ ਕਰਨੀ ਹੈ? ਇਸ ਬਾਰੇ ਵਿਚਾਰ ਕਰਨਾ ਵੀ ਅਤੀ ਜ਼ਰੂਰੀ ਹੈ। ਇਸ ਬਾਰੇ ਸਤਿਕਾਰਯੋਗ ਭਾਈ ਸਾਹਿਬ ਸੱਤਾ ਬਲਵੰਡ ਜੀ ਅਤੇ ਭਾਈ ਸਾਹਿਬ ਗੁਰਦਾਸ ਜੀ ਦੇ ਵਿਚਾਰਾਂ ਅਤੇ ਹੋਰ ਪੁਰਾਤਨ ਰਹਿਤਨਾਮਿਆਂ ਦੀ ਰੋਸ਼ਨੀ ਵਿਚ ਵਿਚਾਰ ਕਰ ਲਈਏ।

ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਘਰ ਦੇ ਪ੍ਰਮੁਖ ਰਬਾਬੀ ਕੀਰਤਨੀਏ ਭਾਈ ਸਾਹਿਬ ਸੱਤਾ ਤੇ ਬਲਵੰਡ ਜੀ ਲੰਮੇ ਸਮੇਂ ਤੋਂ ਪਾਵਨ ਗੁਰਬਾਣੀ ਦਾ ਰਸਭਿੰਨਾ ਕੀਰਤਨ ਸੰਗਤਾਂ ਨੂੰ ਸਰਵਣ ਕਰਵਾ ਰਹੇ ਸਨ। ਉਹਨਾਂ ਦੇ ਮਨ ਵਿਚ ਵੱਡੇ ਗੁਣਵਾਨ ਹੋਣ ਦਾ ਭਰਮ ਪੈਦਾ ਹੋ ਗਿਆ। ਜ਼ਿੰਦਗੀ ਦੀਆਂ ਲੋੜਾਂ ਵਾਸਤੇ ਸਭ ਪਦਾਰਥ ਗੁਰੂ ਘਰ ਵੱਲੋਂ ਮਿਲ ਰਹੇ ਸਨ। ਉਹਨਾਂ ਦੀ ਲੜਕੀ ਦੇ ਵਿਆਹ ਵਾਸਤੇ ਵੀ ਪੰਚਮ ਪਾਤਸ਼ਾਹ ਨੇ ਲੋੜੀਂਦੀ ਰਕਮ ਦੇਣੀ ਪ੍ਰਵਾਨ ਕਰ ਲਈ। ਪਰ ਉਹ ਲਾਲਚ ਵਸ ਹੋ ਕੇ ਜ਼ਿਆਦਾ ਰੁਪਏ ਲੈਣ ਦੀ ਜ਼ਿੱਦ ਕਰਨ ਲਗੇ। ਸਤਿਗੁਰੂ ਨੇ ਸੰਗਤਾਂ ਵਲੋਂ ਆਈ ਮਾਇਆ ਨੂੰ ਸੰਕੋਚ ਕੇ ਵਰਤੋਂ ਦੇ ਖਿਆਲ ਨਾਲ ਬਹੁਤੀ ਰਕਮ ਦੇਣ ਤੋਂ ਅਸਮਰਥਾ ਜ਼ਾਹਿਰ ਕੀਤੀ। ਉਹਨਾਂ ਗੁੱਸੇ ਵਿਚ ਗੁਰੂ ਨਾਨਕ ਸਾਹਿਬ ਅਤੇ ਗੁਰੂ ਘਰ ਪ੍ਰਤੀ ਅਪਮਾਨਜਨਕ ਸ਼ਬਦ ਵਰਤੇ। ਉਹਨਾਂ ਦੀ ਲਾਲਚੀ ਬਿਰਤੀ ਵੇਖਕੇ ਅਤੇ ਮਲੀਣ ਹੋਈ ਬੁੱਧੀ ਮਹਿਸੂਸ ਕਰਕੇ ਗੁਰੂ ਜੀ ਨੇ ਤੁਰੰਤ ਚਲੇ ਜਾਣ ਲਈ ਆਦੇਸ਼ ਦੇ ਦਿੱਤਾ। ਗੁਰੂ ਅਰਜਨ ਸਾਹਿਬ ਅਗੋਂ ਕੀਰਤਨ ਦੀ ਸੇਵਾ ਖੁਦ ਕਰਨ ਲਗ ਪਏ ਅਤੇ ਸਿੱਖ ਸੰਗਤਾਂ ਵੀ ਰਲ ਮਿਲ ਕੇ ਕੀਰਤਨ ਕਰਨ ਲਗ ਪਈਆਂ। ਸਤੇ ਬਲਵੰਡ ਨੂੰ ਜਦੋਂ ਕਿਸੇ ਮੂੰਹ ਨਾ ਲਾਇਆ ਤਾਂ ਕੁੱਝ ਹੀ ਸਮੇਂ ਵਿੱਚ ਜ਼ਿੰਦਗੀ ਦੀਆਂ ਲੋੜਾਂ ਤੋਂ ਆਤੁਰ ਹੋ ਗਏ। ਉਨ੍ਹਾਂ ਭਾਈ ਲੱਧਾ ਜੀ ਪਰਉਪਕਾਰਤਾ ਰਾਹੀਂ ਪੰਚਮ ਸਤਿਗੁਰੂ ਤੋਂ ਨਿਮਰਤਾ ਸਹਿਤ ਮੁਆਫੀ ਮੰਗੀ। ਸਤਿਗੁਰੂ ਨੇ ਕਿਹਾ, "ਹੁਣ ਗੱਲ ਬਹੁਤ ਅੱਗੇ ਨਿਕਲ ਚੁੱਕੀ ਹੈ ਤੁਸੀਂ ਮੁਆਫੀਨਾਮਾ ਲਿਖ ਕੇ ਦਿਓ"। ਉਹਨਾਂ ਪਛਤਾਵੇ ਦੇ ਹੰਝੂ ਵਹਾਉਂਦਿਆਂ ਜੋ ਮੁਆਫੀਨਾਮਾ ਸਤਿਗੁਰੂ ਜੀ ਨੂੰ ਲਿਖ ਕੇ ਦਿੱਤਾ, ਉਹ ਸਦਾ ਵਾਸਤੇ ਗੁਰੂ ਗ੍ਰੰਥ ਸਾਹਿਬ ਵਿਚ ਸੁਰੱਖਿਅਤ ਹੋ ਗਿਆ ਹੈ। ਲਾਲਚੀ ਬਿਰਤੀ ਵਾਲੇ ਵਿਅਕਤੀਆਂ ਨੂੰ ਇਸ ਤੋਂ ਬਹੁਤ ਸੁੰਦਰ ਸਿੱਖਿਆ ਮਿਲ ਸਕਦੀ ਹੈ। ਇਸ ਮੁਆਫੀਨਾਮੇ ਵਿਚ ਉਹ ਪਹਿਲਾਂ ਗੁਰੂ ਸਾਹਿਬਾਨ ਦੀ ਵਡਿਆਈ ਕਰਦੇ ਹਨ ਫਿਰ ਆਪਣੇ ਵਲੋਂ ਕੀਤੇ ਤੇ ਪਛਤਾਉਂਦੇ ਹਨ। ਪੰਕਤੀਆਂ ਇਸ ਪ੍ਰਕਾਰ ਹਨ :

*"ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥*
*ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥*
*ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ" ॥* ਪੰਨਾ ੯੬੭

ਧੰਨ ਗੁਰੂ ਅਰਜਨ ਸਾਹਿਬ ਤਾਂ ਮਨੁਖ ਮਾਤਰ ਦਾ ਸਹੀ ਮਾਰਗ ਦਰਸ਼ਨ ਕਰਦੇ ਹੋਏ ਫੁਰਮਾਉਂਦੇ ਹਨ :

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥* ਮ: ੫-੫੨੨

"ਹੇ ਭਾਈ! ਆਲਸੀ ਜਾਂ ਵਿਹਲੜ ਨਾ ਬਣ, ਉਦਮ ਹਿੰਮਤ ਕਰਕੇ ਇੱਜ਼ਤ ਵਾਲੇ ਜੀਵਨ ਵਾਸਤੇ ਕੋਈ ਪੈਦਾਵਾਰੀ ਸਾਧਨ ਅਪਣਾ। ਕਿਸੇ ਦੂਜੇ ਦੇ ਹੱਥਾਂ ਵਲ ਹੀ ਨਾ ਤਕਦਾ ਰਹੁ। ਵਾਹਿਗੁਰੂ ਨੂੰ ਧਿਆਉਂਦਿਆਂ ਅਤੇ ਭਲੇ ਕੰਮ ਕਰਦਿਆਂ ਮਨੁਖਾ ਜੀਵਨ ਸਫਲ ਕਰ ਲੈ।"

ਸਿੱਖਾਂ ਦੇ ਵੇਦ ਵਿਆਸ ਭਾਈ ਸਾਹਿਬ ਗੁਰਦਾਸ ਜੀ ਪੂਜਾ ਦੇ ਧਾਨ ਤੋਂ ਵਰਜਦੇ ਹੋਏ ਇਸ ਨੂੰ ਮਾਰੂ ਜ਼ਹਿਰ ਦੀ ਨਿਆਈ ਦਸ ਰਹੇ ਹਨ। ਵਾਕ ਹੈ :

*ਜਿਉ ਮਿਰ ਜਾਂਦਾ ਹਿੰਦੂਆਂ ਗਊ ਮਾਸ ਅਖਾਜ ॥ ਮੁਸਲਮਾਣਾ ਸੂਅਰਹੁ ਸੌਗੰਦ ਵਿਆਜ ॥*
*ਸਹੁਰਾ ਘਰਿ ਜਵਾਈਐ ਪਾਣੀ ਮਦਰਾਜ ॥ ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜ ॥*
*ਜਿਉ ਮਿਠੈ ਮਖੀ ਮਰੈ ਤਿਸ ਹੋਇ ਅਕਾਜ ॥ ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜ ॥੧੨/੩੪ ॥*

ਭਾਈ ਸਾਹਿਬ ਜੀ ਜ਼ੋਰਦਾਰ ਸ਼ਬਦਾਂ ਰਾਹੀਂ ਤਾੜਨਾ ਕਰਦੇ ਹਨ; ਜਿਵੇਂ ਹਿੰਦੂਆਂ ਵਿਚ ਗਊ ਮਾਸ ਨਹੀਂ ਖਾਧਾ ਜਾਂਦਾ, ਮੁਸਲਮਾਨਾ ਲਈ ਵਿਆਜ ਲੈਣਾ ਪਾਪ ਕਰਮ ਹੈ, ਸਹੁਰਾ, ਧੀ ਜਵਾਈ ਦੇ ਘਰ ਦਾ ਪਦਾਰਥ ਅੰਗੀਕਾਰ ਨਹੀਂ ਕਰਦਾ, ਗਰੀਬ ਹੋਣ ਤੇ ਵੀ ਮੁਹਤਾਜ ਵਿਅਕਤੀ ਸਹੇ ਦਾ ਮਾਸ ਨਹੀਂ ਖਾਂਦਾ, ਜੇ ਮੱਖੀ ਗਿਲੇ ਗੁੜ ਤੇ ਬੈਠ ਜਾਵੇ ਤਾਂ ਥਾਂਏ ਰਹਿ ਜਾਨ ਗੁਆ ਬਹਿੰਦੀ ਹੈ, ਉਹ ਮਿਠਾ ਜਾਂ ਸੁਆਦਲਾ ਪਦਾਰਥ ਉਸ ਲਈ ਮੌਤ ਦਾ ਪੈਗਾਮ ਬਣ ਜਾਂਦਾ ਹੈ। ਬਸ! ਉਪਰ ਵਰਣਿਤ ਉਦਾਹਰਣਾਂ ਤੋਂ ਸਪਸ਼ਟ ਹੈ ਕਿ ਸਿੱਖ ਲਈ ਪੂਜਾ ਦਾ ਧਾਨ (ਧਰਮਸ਼ਾਲ ਦੀ ਝਾਕ) ਮਾਨੋ ਇਸ ਤਰ੍ਹਾਂ ਹੈ ਜਿਵੇਂ ਖੰਡ ਵਿਚ ਲਿਪਟੀ ਹੋਈ ਜ਼ਹਿਰ ਹੋਵੇ।

ਗੁਰੂ ਘਰ ਦੀ ਸੇਵਾ ਕਰਦਿਆਂ, ਨਾਮ ਜਪਦਿਆਂ ਅਤੇ ਇਕ ਹੱਦ ਅੰਦਰ ਰਹਿ ਕੇ ਆਪਣੀਆਂ ਪ੍ਰਵਾਰਕ ਲੋੜਾਂ ਗੁਰੂ ਘਰ ਵਿਚੋਂ ਪੂਰੀਆਂ ਕਰਨੀਆਂ ਯੋਗ ਹਨ। ਪ੍ਰੰਤੂ ਪੂਜਾ ਦੇ ਧਨ ਨੂੰ ਐਸ਼ੋ ਆਰਾਮ ਦਾ ਸਾਧਨ ਨਾ ਬਣਾਇਆ ਜਾਵੇ। ਇਸ ਤਰ੍ਹਾਂ ਤੇ ਮਨ ਵਿਕਾਰਾਂ ਨਾਲ ਭਰ ਜਾਵੇਗਾ। ਭਾਈ ਸਾਹਿਬ ਗੁਰਦਾਸ ਜੀ ਸਾਵਧਾਨ ਕਰਦੇ ਹਨ-

*ਜੈਸੇ ਤਉ ਅਰੋਗ ਭੋਗ ਭੋਗਵੈ ਨਾਨਾ ਪ੍ਰਕਾਰ, ਬਿਰਥਾਵੰਤ ਖਾਨ ਪਾਨ ਰਿਦੈ ਨ ਹਿਤਾਵਈ ॥*
*ਜੈਸੇ ਮਹਿਖੀ ਸਹਿਨਸੀਲ ਹੈ ਧੀਰਜ ਧੁਜਾ, ਅਜਿਅ ਮੈ ਤਨਕ ਕਲੇਜੋ ਨ ਸਮਾਵਈ ॥*
*ਜੈਸੇ ਜੋਹਰੀ ਬਸਾਵੈ ਬੇਚੈ ਹੀਰਾ ਮਾਨ ਕਾਦਿ, ਰੰਕ ਪੈਨ ਰਾਖਿਓ ਪਰੈ ਜੋਗ ਜੁਗਾਵਈ ॥*
*ਤੈਸੇ ਗੁਰ ਪਰਚੈ ਪਵਿਤਰ ਹੈ ਪੂਜਾ ਪ੍ਰਸਾਦਿ, ਅਪਰਚ ਅਪਰਚੈ ਦੂਸਹਿ ਦੂਖ ਪਾਵਈ ॥*

ਭਾ: ਗੁ: ੫੦੫

ਮਿਸਾਲਾਂ ਦੇ ਕੇ ਸਮਝਾਇਆ ਗਿਆ ਹੈ; ਜਿਵੇਂ ਤੰਦਰੁਸਤ ਵਿਅਕਤੀ, ਜੋ ਜੀ ਚਾਹੇ ਖਾ ਲਵੇ ਪਚ ਜਾਂਦਾ ਹੈ ਪਰ ਰੋਗੀ ਨੂੰ ਕੁਝ ਵੀ ਹਜ਼ਮ ਨਹੀਂ ਹੁੰਦਾ। ਜਿਵੇਂ ਮੱਝ ਵਡੇ ਜਿਗਰ ਵਾਲੀ ਹੋਣ ਕਰਕੇ ਛੇਤੀ ਘਾਬਰਦੀ ਨਹੀਂ, ਪਰ ਬੱਕਰੀ ਵਿਚਾਰੀ ਬੜੀ ਕਮਜ਼ੋਰ ਹੋਣ ਕਰਕੇ ਛੇਤੀ ਡਰ ਜਾਂਦੀ ਹੈ। ਜਿਵੇਂ ਜੋਹਰੀ ਨਿਤ ਸੋਨੇ ਚਾਂਦੀ ਤੇ ਹੀਰਿਆਂ ਦਾ ਵਣਜ ਕਰਦਾ ਹੈ, ਪਰ ਜੇਕਰ ਕੰਗਾਲ ਇਨਸਾਨ ਨੂੰ ਅਚਨਚੇਤੀ ਕਿਤੋਂ ਬਹੁਤਾ ਧਨ ਮਿਲ ਜਾਵੇ ਤਾਂ ਉਹ

ਸੰਭਾਲ ਨਹੀਂ ਸਕਦਾ। ਇਸੇ ਤਰ੍ਹਾਂ ਗੁਰੂ ਘਰ ਦੇ ਸੇਵਾਦਾਰ ਵਾਸਤੇ, ਸੰਕੋਚ ਵਿਚ ਰਹਿੰਦਿਆਂ, ਲੋੜਾਂ ਪੂਰੀਆਂ ਕਰਨੀਆਂ ਜਾਇਜ਼ ਹਨ। ਗੁਰੂ ਨਮਿਤ ਅਰਪਣ ਕੀਤੀ ਮਾਇਆ ਨੂੰ ਗੁਰੂ ਕੀ ਅਮਾਨਤ ਸਮਝਿਆ ਜਾਵੇ ਲੁੱਟ ਦਾ ਮਾਲ ਨਹੀਂ।

ਦਸਮ ਪਾਤਸ਼ਾਹ ਹਜ਼ੂਰ ਦੇ ਨਿਜੀ ਸੇਵਕ ਭਾਈ ਸਾਹਿਬ ਦੇਸਾ ਸਿੰਘ ਜੀ ਨੇ ਆਪਣੇ ਰਹਿਤਨਾਮੇ ਵਿਚ ਅੰਕਿਤ ਕੀਤਾ ਹੈ :—

*ਜੇ ਕੋ ਸਿਖ ਪੁਜਾਰੀ ਅਹੈ॥ ਸੋ ਭੀ ਪੂਜਾ ਬਹੁਤ ਨ ਗਹੈ॥*
*ਤਨ ਨਿਰਬਾਹ ਮਾਤਰ ਸੋ ਲੇਵੈ॥ ਅਧਿਕ ਹੋਇ ਤਾਂ ਜਹਿ ਤਹਿ ਦੇਵੈ॥*

(ਰਹਿਤਨਾਮਾ ਭਾਈ ਦੇਸਾ ਸਿੰਘ)

ਭਾਵ; ਜੇ ਕੋਈ ਗੁਰਸਿਖ ਗੁਰੂ ਘਰ ਦੀ ਸੇਵਾ ਕਰਦਾ ਹੈ ਤੇ ਹੋਰ ਕੋਈ ਕਮਾਈ ਦਾ ਸਾਧਨ ਨਹੀਂ ਹੈ ਤਾਂ ਆਪਣੀ ਲੋੜ ਵਾਸਤੇ ਗੁਰੂ ਘਰ ਵਿਚੋਂ ਮਾਇਆ ਦੀ ਵਰਤੋਂ ਕਰ ਸਕਦਾ ਹੈ। ਕੇਵਲ ਤਨ ਦੇ ਨਿਰਬਾਹ ਵਾਸਤੇ ਹੀ ਉਹ ਗੁਰੂ ਘਰ ਦੀ ਮਾਇਆ ਵਰਤੇ। ਜੇ ਗੁਰੂ ਘਰ ਬਹੁਤੀ ਮਾਇਆ ਆ ਜਾਵੇ ਤਾਂ ਲੋੜਵੰਦਾਂ ਵਿਚ ਵਰਤਾ ਦਿੱਤੀ ਜਾਵੇ। ਹੋਰ ਵੇਖੋ-

*ਜਿਉ ਜਨਨੀ ਨਿਜ ਤਨੁਜ ਕੋ ਨਿਮਖ ਜ਼ਹਿਰ ਨਹਿ ਦੇਤ॥*
*ਤਿਉ ਪੂਜਾ ਕੀ ਅੰਸ ਯਹਿ ਸਰਬ ਦੂਖ ਕੋ ਹੇਤ॥*

ਗੁਰਬਿਲਾਸ ਪਾ: ਦਸਵੀਂ

ਭਾਵ; ਜਿਵੇਂ ਮਾਂ ਆਪਣੇ ਲਾਡਲੇ ਸਪੁਤਰ ਨੂੰ ਕਦੀ ਵੀ ਜ਼ਹਿਰ ਨਹੀਂ ਦੇ ਸਕਦੀ। ਬਸ ਇਸੇ ਤਰ੍ਹਾਂ ਇਹ ਪੂਜਾ ਦਾ ਧਾਨ ਸਿੱਖਾਂ ਲਈ ਜ਼ਹਿਰ ਦੀ ਨਿਆਈ ਹੈ। ਇਸੇ ਲਈ ਸਤਿਗੁਰੂ ਨੇ ਇਸ ਤੋਂ ਵਰਜਿਆ ਹੈ।

ਹੋਰ ਵੇਖੋ : "ਜਿਹੜੀ ਗੁਰਦਵਾਰੇ ਦੀ ਕੌਡੀ ਹੈ ਸੋ ਬਿਖਵਤ ਹੈ। ਅਰ ਉਹ ਕਿਸੇ ਨੂੰ ਨਹੀਂ ਪਚਦੀ। ਪਰ ਜੋ ਆਤਮੈ ਕਰਿਕੈ ਅਠੇ ਪਹਿਰ ਪਰਮੇਸਰ ਦਾ ਭਜਨ ਕਰੇ, ਅਤੇ ਭੋਜਨ ਥੋੜਾ ਕਰੇ, ਤਾਂ ਉਸਨੂੰ ਪਚਦੀ ਹੈ। ਜੋ ਪੂਜਾ ਦੀ ਚੀਜ਼ ਨੂੰ ਬਹੁਤਾ ਪਲੇ ਬੰਨ ਲਵੇ, ਅਰ ਬਹੁਤਾ ਖਾਵੇ, ਸੋ ਉਸਨੂੰ ਬਿਖਵਤ ਹੋ ਭਾਸਦੀ ਹੈ।" ਗਿਆਨ ਰਤਨਾਵਲੀ-ਭਾਈ ਸਾਹਿਬ ਭਾਈ ਮਨੀ ਸਿੰਘ ਜੀ।

ਇਹ ਜ਼ਰੂਰੀ ਉਪਦੇਸ਼ ਵੀ ਹਰ ਗੁਰਸਿਖ ਦੇ ਜ਼ਿਹਨ ਵਿਚ ਡੂੰਘਾ ਉਤਰ ਜਾਣਾ ਚਾਹੀਦਾ ਹੈ ਕਿ ਉਸਨੇ ਸਾਂਝੇ ਪੰਥਕ ਕਾਰਜਾਂ ਵਾਸਤੇ ਆਪਣੀ ਕਿਰਤ ਕਮਾਈ ਵਿਚੋਂ ਦਸਵੰਧ ਜ਼ਰੂਰ ਕੱਢਣਾ ਹੈ। ਨਾ ਇਸ ਨੂੰ "ਦਾਨ" ਸਮਝਿਆ ਜਾਵੇ, ਤੇ ਨਾ ਕਿਸੇ ਤੇ "ਅਹਿਸਾਨ" ਮੰਨਿਆ ਜਾਵੇ। ਇਸ ਪਰਥਾਏ ਵੀ ਰਹਿਤ ਨਾਮਿਆਂ ਵਿਚ ਅਨੇਕ ਪਰਮਾਣ ਹਨ। ਕੁਝ ਹਵਾਲੇ ਇਸ ਤਰ੍ਹਾਂ ਹਨ-

*"ਧਰਮ ਕਿਰਤ ਦੇ ਨਫੇ ਵਿਚੋਂ, ਗੁਰੂ ਅਰਥ ਦਸਵੰਧ ਦੇਵੇ। ਧਰਮ ਸਾਲੀਆ ਪੀਰ ਔਰ ਮਸੰਦ ਨਾ ਬਣੇ"॥*

(ਰਹਿਤਨਾਮਾ ਭਾਈ ਸਾਹਿਬ ਚੌਪਾ ਸਿੰਘ ਜੀ)

*"ਦਸਨਖ ਕਰ ਜੋ ਕਾਰ ਕਮਾਵੈ॥ ਤਾਂ ਕਰ ਜੋ ਧਨ ਘਰ ਮਹਿ ਲਿਆਵੈ॥*
*ਇਸ ਤੇ ਗੁਰ ਦਸੌਧ ਜੋ ਦੇਈ॥ ਸਿੰਘ ਸੁ ਜਸ ਬਹੁ ਜਗ ਮਹਿ ਲੇਈ॥"*

(ਰਹਿਤਨਾਮਾ ਭਾਈ ਸਾਹਿਬ ਨੰਦ ਲਾਲ ਜੀ)

*"ਜੋ ਅਪਨੀ ਕਿਛ ਕਰੇ ਕਮਾਈ॥ ਗੁਰ ਹਿਤ ਦੇਹ ਦਸਵੰਧ ਬਨਾਈ"॥*

(ਗੁਰਪ੍ਰਤਾਪ ਸੂਰਜ ਗ੍ਰੰਥ, 1-11)

*"ਦਸਵੰਧ ਗੁਰੂ ਨਹਿ ਦੇਵਈ ਝੂਠ ਬੋਲ ਜੋ ਖਾਇ॥*
*ਕਹੇ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕਿਛ ਨਾ ਬਿਸਾਇ"॥*

(ਤਨਖਾਹਨਾਮਾ ਭਾਈ ਸਾਹਿਬ ਨੰਦ ਲਾਲ ਜੀ)

*ਬਾਬੇ ਕੇ ਬਾਬਰ ਦੇ ਦੋਊ॥ ਆਪ ਕਰੇ ਪਰਮੇਸਰ ਸੋਊ॥*
*ਦੀਨ ਸ਼ਾਹ ਇਨਕੋ ਪਹਿਚਾਨੋ॥ ਦੁਨੀ ਪਤੀ ਉਨ ਕੋ ਉਨਮਾਨੋ॥*
*ਜੋ ਬਾਬੇ ਕੇ ਦਾਮ ਨ ਦੇ ਹੈ॥ ਤਿਨ ਤੇ ਗਹਿ ਬਾਬਰ ਕੇ ਲੈ ਹੈ॥*
*ਦੈ ਦੈ ਤਿਨ ਕੋ ਬਡੀ ਸਜਾਇ॥ ਪੁੰਨ ਲੈ ਹੈ ਗ੍ਰਿਹ ਲੂਟ ਬਨਾਇ॥*

(ਗੁਰ ਪ੍ਰਤਾਪ ਗੁਰਜ - ਅੰਸ਼-13)

ਬਾਬਰਕਿਆਂ ਨੂੰ ਪ੍ਰਮਾਤਮਾ ਨੇ ਭਾਰਤ ਵਿਚ ਲੁਟੇਰੇ ਬਣਾ ਕੇ ਭੇਜਿਆ, ਪਰ ਨਾਲ ਹੀ ਬਾਬੇਕਿਆਂ (ਗੁਰੂ ਸਾਹਿਬਾਨ) ਨੂੰ ਗਰੀਬ ਜਨਤਾ ਦੀ ਰਾਖੀ ਵਾਸਤੇ ਸੰਸਾਰ ਤੇ ਭੇਜ ਦਿੱਤਾ। ਬਾਬੇਕੇ ਧਰਮ ਦੇ ਰਾਖੇ ਹਨ, ਬਾਬਰਕੇ ਧਰਤੀ ਦੇ ਮਾਲਕ ਬਣ ਬੈਠੇ। ਜੋ ਵਿਅਕਤੀ ਬਾਬੇਕਿਆਂ ਦੀ ਸ਼ਰਨ ਵਿਚ ਆ ਗਿਆ, ਉਹ ਬਾਬਰਕਿਆਂ ਦੀ ਮਾਰ ਤੋਂ ਬਚ ਗਿਆ। ਜੋ ਸਤਿਗੁਰੂ ਦੀ ਸਰਣ ਨਹੀਂ ਆਏ ਉਹਨਾਂ ਨੂੰ ਬਾਬਰਕਿਆਂ ਨੇ ਲੁੱਟਿਆ ਤੇ ਖੂਬ ਕੁੱਟਿਆ। ਅਮੀਰ ਲੋਕਾਂ ਨੂੰ ਸਖਤ ਤਸੀਹੇ ਦੇ ਕੇ ਘਰਾਂ ਵਿਚ ਦੱਬਿਆ ਧਨ ਹਾਕਮਾਂ ਨੇ ਕਢਵਾ ਕੇ ਕਾਬੂ ਕਰ ਲਿਆ।" ਫਿਰ ਕਿਉਂ ਨਾ ਦੀਨ ਦੁਨੀ ਦੇ ਰਾਖੇ, ਸਤਿਗੁਰੂ ਜੀ ਨੂੰ ਦਸਵੰਧ ਦੇ ਦਿੱਤਾ ਜਾਵੇ।

ਸੰਸਾਰ ਪ੍ਰਸਿੱਧ ਰੈੱਡ ਕਰਾਸ ਨਾਮੀ ਸਮਾਜ ਸੇਵੀ ਸੰਸਥਾ ਸਵਿਟਜ਼ਰਲੈਂਡ ਦੇ ਇਕ ਪ੍ਰੋਫੈਸਰ ਨੇ ਸੀਮਤ ਸਾਧਨਾਂ ਨਾਲ ਸੰਨ 1865 ਵਿਚ ਸ਼ੁਰੂ ਕੀਤੀ ਸੀ। ਹੌਲੀ ਹੌਲੀ ਵਿਕਾਸ ਕਰਦੀ ਸੰਸਾਰ ਵਿਚ ਇਹ ਸੰਸਥਾ ਆਪਣੀ ਨਵੇਕਲੀ ਅਤੇ ਸਨਮਾਨਯੋਗ ਥਾਂ ਬਣਾ ਚੁਕੀ ਹੈ। ਅਮੀਰ ਲੋਕਾਂ ਦੇ ਦਾਨ ਅਤੇ ਕੁਝ ਸਰਕਾਰਾਂ ਦੀ ਮਦਦ ਨਾਲ ਇਸ ਸੰਸਥਾ ਨੇ ਜੰਗਾਂ ਯੁੱਧਾਂ ਜਾਂ ਹੋਰ ਮੁਸ਼ਕਲਾਂ ਦੇ ਸਮੇਂ ਲੋਕ ਭਲਾਈ ਦੇ ਬਹੁਤ ਕੰਮ ਕੀਤੇ ਹਨ। ਸਵਿਟਰਜ਼ਲੈਂਡ ਵਾਸੀ ਜੇ ਸਭ ਤੋਂ ਵਧ ਕਿਸੇ ਗਲ ਤੇ ਮਾਣ ਮਹਿਸੂਸ ਕਰਦੇ ਹਨ ਤਾਂ ਉਹ ਰੈੱਡ ਕਰਾਸ ਹੀ ਹੈ ਕਿਉਂਕਿ ਇਸ ਕਿਸਮ ਦੀ ਸੇਵਾ ਉਹਨਾਂ ਨੇ ਸ਼ੁਰੂ ਕੀਤੀ ਸੀ।

ਅਫਸੋਸ! ਕਿ ਅਸੀਂ ਸੰਸਾਰ ਨੂੰ ਨਹੀਂ ਦਸ ਸਕੇ ਕਿ ਐ ਮਨੁਖਤਾ ਨੂੰ ਪਿਆਰ ਕਰਨ ਵਾਲਿਓ! ਇਹ ਮਹਾਨ ਕਾਰਜ ਤਾਂ ਗੁਰੂ ਨਾਨਕ ਦੇ ਘਰ ਰੈਡ ਕਰਾਸ ਦੀ ਸਥਾਪਨਾ ਤੋਂ ਸਦੀਆਂ ਪਹਿਲਾਂ ਤੋਂ ਹੁੰਦਾ ਆ ਰਿਹਾ ਹੈ। ਸੰਨ 1685 ਤੋਂ ਤਾਂ ਬਕਾਇਦਾ ਇਕ ਵਿਭਾਗ ਬਣਾ ਕੇ ਭਾਈ ਘਨੱਈਆਂ ਜੀ ਨੂੰ ਉਸ ਦਾ ਮੁਖੀ ਥਾਪ ਦਿੱਤਾ ਗਿਆ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਹੁਕਮ ਮੰਨ ਕੇ ਭਾਈ ਸਾਹਿਬ ਜੀ ਅਪਣੇ ਪੂਰੇ ਜਥੇ ਸਮੇਤ, ਭਿਆਨਕ ਜੰਗਾਂ ਯੁੱਧਾਂ ਵਿਚ, ਵਰ੍ਹਦੇ ਗੋਲਿਆਂ ਵਿਚ, ਸ਼ੂਕਦੇ ਤੀਰਾਂ ਤੇ ਲਿਸ਼ਕਦੀਆਂ ਤਲਵਾਰਾਂ ਦੀ ਛਾਵੇਂ ਬੇਖੌਫ਼ ਰੂਪ ਵਿਚ ਮਨੁੱਖਤਾ ਦੀ ਸੇਵਾ ਕਰ ਰਹੇ ਸਨ। ਜਿਥੇ ਪਿਆਸਿਆਂ ਨੂੰ ਜਲ, ਭੁੱਖਿਆਂ ਨੂੰ ਪ੍ਰਸ਼ਾਦਾ ਛਕਾਉਂਦੇ ਸਨ, ਉਥੇ ਜ਼ਖਮੀਆਂ ਨੂੰ ਮਲ੍ਹਮ ਪੱਟੀ ਕਰਨੀ, ਪ੍ਰਾਣ ਤਿਆਗ ਚੁਕਿਆਂ ਦੀਆਂ ਲੋਥਾਂ ਨੂੰ ਲੇਖੇ ਲਾਉਣ ਦੀ ਸੇਵਾ ਵੀ ਆਪਣੇ ਜ਼ਿੰਮੇ ਲਈ ਹੋਈ ਸੀ। ਇਹ ਮਹਾਨ ਸੇਵਾ ਹਿੰਦੂ ਮੁਸਲਮਾਨ ਜਾਂ ਸਿੱਖ ਦੇ ਭਿੰਨ ਭੇਦ ਤੋਂ ਬਿਨਾਂ ਕੀਤੀ ਜਾਂਦੀ ਸੀ। ਮਨੁਖਤਾ ਦੇ ਕਦਰਦਾਨ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਦਾ ਪਾਵਨ ਉਪਦੇਸ਼ ਹੀ ਇਸ ਤਰ੍ਹਾਂ ਦਾ ਸੀ। ਅਸੀਂ ਆਪਣੇ ਦਸਵੰਧ ਦੀ ਰਕਮ (ਕੁੱਝ ਹਿੱਸਾ) ਇਹੋ ਜਿਹੇ ਪਰਉਪਕਾਰੀ ਕਾਰਜਾਂ ਤੇ ਵੀ ਤਾਂ ਖਰਚ ਸਕਦੇ ਹਾਂ। "ਰੈਡ ਕਰਾਸ" ਸੰਸਥਾ ਤੋਂ ਅਸੀਂ ਬਹੁਤ ਪਹਿਲੋਂ ਇਹੀ ਸੇਵਾ ਵਾਲਾ ਕੰਮ ਅਰੰਭ ਕਰ ਦਿੱਤਾ ਸੀ। ਸਾਡੇ ਬਾਰੇ ਸੰਸਾਰ ਵਿਚ ਕੋਈ ਨਹੀਂ ਜਾਣਦਾ, ਹੋਰ ਤੇ ਹੋਰ ਸਾਰੇ ਸਿੱਖ ਵੀ ਇਸ ਮਾਣਯੋਗ ਕਾਰਜ ਬਾਰੇ ਨਹੀਂ ਜਾਣਦੇ।

ਲੋੜ ਹੈ ਅੱਜ ਆਪਣੇ ਅੰਦਰ ਝਾਤੀ ਮਾਰਨ ਦੀ, ਸਿੱਖ ਸੰਗਤਾਂ ਵਲੋਂ ਧਰਮ ਅਰਥ ਆ ਰਹੀ ਰਕਮ ਨੂੰ ਕੰਟਰੋਲ ਕਰਨ ਦੀ ਅਤੇ ਠੀਕ ਸੇਧ ਦੇ ਕੇ ਯੋਗ ਥਾਂ ਤੇ ਵਰਤੋਂ ਕਰਨ ਦੀ। ਸਿੱਖ ਸੰਸਥਾਵਾਂ ਨੇ ਬੜੇ ਲੰਗਰ ਚਲਾ ਲਏ, ਨਗਰ ਕੀਰਤਨ ਬਹੁਤ ਹੋ ਗਏ, ਬੈਂਡ ਵਾਜੇ, ਭੰਗੜੇ ਤੇ ਆਤਸ਼ਬਾਜ਼ੀਆਂ ਤੇ ਵੀ ਬਹੁਤ ਧਨ ਉਡਾ ਲਿਆ ਹੈ। ਪਰ ਖਾਲਸਾ ਪੰਥ ਦੀ

ਵਿਗੜੀ ਸੰਵਾਰਨ ਵਾਲਾ ਕੋਈ ਦੂਰਅੰਦੇਸ਼ੀ ਅਤੇ ਦੂਰਗਾਮੀ ਕਾਰਜ ਨਹੀਂ ਉਲੀਕਿਆ ਗਿਆ ਹੈ। ਪਿਛਲੇ ਸਾਲਾਂ ਦੇ ਖ਼ੂਨੀ ਦੌਰ ਵਿਚ ਪੰਜਾਬ ਦੇ ਅਣਗਿਣਤ ਪ੍ਰਵਾਰ ਬਰਬਾਦ ਹੋਏ ਹਨ। ਉਹਨਾਂ ਦੀ ਕਿਸੇ ਨੇ ਬਾਂਹ ਨਹੀਂ ਫੜੀ, ਦੁਖ ਦਰਦ ਨਹੀਂ ਵੰਡਾਇਆ। ਦਿਲੀ, ਬੁਕਾਰੋ, ਕਾਨਪੁਰ, ਭਿਲਾਈ ਆਦਿ ਥਾਵਾਂ ਤੇ ਬੇਕਸੂਰ ਸਿੱਖਾਂ ਦਾ ਕਤਲੇਆਮ ਹੋਇਆ। ਘਰ ਸਾੜ ਦਿੱਤੇ ਗਏ, ਦੁਕਾਨਾਂ, ਕਾਰਖਾਨੇ ਲੁੱਟ ਲਏ ਗਏ ਤੇ ਬਰਬਾਦ ਕਰ ਦਿੱਤੇ ਗਏ। ਜੋ ਵਿਅਕਤੀ ਲੇਖੇ ਲਗ ਗਏ ਉਹਨਾਂ ਦੀ ਕਿਸੇ ਅਜ ਤਕ ਪੱਕੀ ਵਿਸ਼ਵਾਸਯੋਗ ਗਿਣਤੀ ਵੀ ਨਹੀਂ ਕੀਤੀ। ਦੁਖ ਭੁਖ ਨਾਲ ਵਿਲਕ ਰਹੇ ਪ੍ਰਵਾਰਾਂ ਦੀ ਕਿਸੇ ਨੇ ਸਾਰ ਨਹੀਂ ਲਈ। ਗੁਰੂ ਦੇ ਸ਼ਰਧਾਲੂ ਸਿੱਖਾਂ ਨੇ ਤਾਂ ਉੱਚੀਆਂ ਰਵਾਇਤਾਂ ਨਿਭਾਉਂਦਿਆਂ ਗੈਰਸਿੱਖਾਂ ਦੇ ਵੀ ਦੁਖੜੇ ਦੂਰ ਕੀਤੇ। ਜਾਨਾਂ ਵਾਰ ਕੇ ਵੀ ਮਾਸੂਮਾਂ ਦੀ ਰੱਖਿਆ ਕੀਤੀ। ਕੀ ਹੋ ਗਿਆ ਹੈ ਸਾਨੂੰ ਕਿ ਸਾਡੇ ਆਪਣੇ ਭੈਣ ਭਰਾ ਤੇ ਬੱਚੇ ਦਰ-ਦਰ ਦੀਆਂ ਠੋਕਰਾਂ ਖਾਣ ਲਈ ਮਜਬੂਰ ਹਨ।

ਗੁਰੂ ਫਲਸਫੇ ਦੀ ਰੋਸ਼ਨੀ ਵਿਚ ਜ਼ਰਾ ਸੋਚੋ! ਕਿਸ ਕੰਮ ਹਨ ਇਹ ਸੰਗਮਰਮਰ ਦੀਆਂ ਆਲੀਸ਼ਾਨ ਵਿਸ਼ਾਲ ਇਮਾਰਤਾਂ, ਜੇ ਦੁਖਿਆਰੇ ਸਿੱਖ ਨੀਲੇ ਅੰਬਰ ਹੇਠਾਂ ਕੜਾਕੇ ਦੀ ਸਰਦੀ, ਜੂਨ ਜੁਲਾਈ ਦੀ ਅੱਗ ਵਰਗੀ ਧੁੱਪ, ਬਾਰਸ਼ਾਂ ਅਤੇ ਹਨੇਰੀਆਂ ਵਿਚ ਰਾਤਾਂ ਕੱਟ ਰਹੇ ਹਨ। ਕੀ ਸੰਵਾਰਨਗੇ ਇਹ ਸੋਹਣੇ ਰੇਸ਼ਮੀ ਰੁਮਾਲੇ ਤੇ ਕੀਮਤੀ ਚੰਦੋਏ, ਜੇ ਸਿੱਖਾਂ ਦੇ ਲਖਤੇ ਜਿਗਰ (ਬੱਚੇ) ਨੰਗੇ ਧੜ ਦਿਨ ਕਟੀ ਕਰ ਰਹੇ ਹਨ। ਵੱਡੇ ਪੱਧਰ ਤੇ ਚਲ ਰਹੇ ਲੰਗਰ ਰੱਜਿਆਂ ਨੂੰ ਹੀ ਰਜਾ ਰਹੇ ਹਨ, ਪਰ ਸਾਡੇ ਅਣਗਿਣਤ ਭੈਣ ਭਰਾ ਭੁੱਖੇ ਪੇਟ ਵਕਤ ਨੂੰ ਧੱਕਾ ਦੇ ਰਹੇ ਹਨ। ਇਕ ਪਾਸੇ ਅੰਤਾਂ ਦੀ ਅਮੀਰੀ ਹੈ, ਜ਼ਿੰਦਗੀ ਦਾ ਠਾਠ ਬਾਠ ਹੈ, ਸੁਖ ਸਹੂਲਤਾਂ ਹਨ, ਤਾਂ ਦੂਜੇ ਪਾਸੇ ਸਿੱਖ ਬੱਚੇ ਜ਼ਿੰਦਗੀ ਦੀਆ ਮੁਢਲੀਆਂ ਲੋੜਾਂ ਤੋਂ ਭੀ ਵਾਂਝੇ ਹਨ। ਸਕੂਲ ਪੱਧਰ ਤੱਕ ਦੀ ਪੜ੍ਹਾਈ ਵੀ ਨਹੀਂ ਕਰ ਸਕਦੇ, ਫੀਸਾਂ ਨਹੀਂ ਭਰ ਸਕਦੇ, ਉਹ ਵੀ ਸਿੱਖਾਂ ਦੇ ਬੱਚੇ ਹਨ।

ਸਿੱਖ ਸੰਗਤਾਂ ਵਲੋਂ ਆ ਰਹੀ ਦਸਵੰਧ ਦੀ ਮਾਇਆ ਦਾ ਰੁਖ ਬਦਲਣ ਦੀ ਫੌਰੀ ਲੋੜ ਹੈ। ਭਵਿੱਖ ਮੁਖੀ ਉਸਾਰੂ ਕਾਰਜ ਉਲੀਕਣ ਦੀ ਜ਼ਰੂਰਤ ਹੈ। ਦੁਨੀਆਂ ਦੇ ਕਿਸੇ ਖਿੱਤੇ ਵਿਚ ਵੀ ਇੱਕ ਸਿੱਖ ਨੂੰ ਤਕਲੀਫ ਹੋਵੇ ਤਾਂ ਸਾਰਾ ਪੰਥ ਪੀੜ ਅਨੁਭਵ ਕਰੇ। ਇੱਕ ਸਿੱਖ ਭੁੱਖਾ ਸੌਂਵੇਂ ਤਾਂ ਸਾਰੇ ਪੰਥ ਨੂੰ ਨੀਂਦ ਨਾ ਆਵੇ। ਇਕ ਸਿੱਖ ਤੇ ਕਿਧਰੇ ਜ਼ਿਆਦਤੀ ਹੋਵੇ ਤਾਂ ਸਾਰਾ ਪੰਥ ਉਸਦੀ ਮਦਦ ਵਾਸਤੇ ਉਮੜ ਪਵੇ। ਸੁਆਰਥ, ਲੋਭ ਲਾਲਚ, ਗੱਦੀਆਂ ਤੇ ਚੌਧਰਾਂ ਦੀ ਪਕੜ ਤੋਂ ਉਪਰ ਉਠਕੇ ਸੋਚਣਾ ਸਮੇਂ ਦੀ ਮੰਗ ਹੈ। ਜ਼ਿੰਦਗੀ ਦੇ ਹਰ ਖੇਤਰ ਵਿਚ ਪਿਆਰ ਤੇ ਸਹਿਯੋਗ ਦੀ ਲੋੜ ਹੈ। ਅਗਰ ਇਸ ਤਰ੍ਹਾਂ ਨਾ ਕੀਤਾ ਗਿਆ, ਗਫਲਤ ਦੀ ਨੀਂਦ ਵਿਚ ਸੁਤੇ ਰਹੇ ਤਾਂ ਮਾਨੋਂ ਆਪਣੀ ਜੜ੍ਹ ਆਪ ਖੁਦ ਕੱਟ ਰਹੇ ਹੋਵਾਂਗੇ। ਆਤਮਘਾਤ ਕਰਨ ਲਈ ਫਾਂਸੀ ਦਾ ਫੰਦਾ ਮਾਨੋ ਖੁਦ ਆਪਣੇ ਗਲ ਵਿਚ ਪਾ ਰਹੇ ਹੋਵਾਂਗੇ। ਸਤਿਗੁਰੂ ਸਾਡਾ ਮਾਰਗ ਦਰਸ਼ਨ ਕਰੇ, ਇਹੋ ਅਰਦਾਸ ਹੈ ਜੋਦੜੀ ਹੈ।

*ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥*
*ਅਕਲੀ ਪੜ੍ਹਿਕੈ ਬੁਝੀਐ ਅਕਲੀ ਕੀਚੈ ਦਾਨੁ ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥*

ਮ: ੧-1245

# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

## 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

## 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਵਾਰਸ਼ਕ ਖੋਜ- ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

## 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ ਅਤੇ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

## 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਕੀਤਾ ਜਾਂਦਾ ਹੈ ਅਤੇ ਇਹ ਟਰੱਸਟ ਉਨ੍ਹਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

## 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੁਆਰਾ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

## 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼ - ਮਨੁੱਖ - ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 6.00 |
| 478 | ਸਿੱਖ ਸੱਭਿਆਚਾਰ- 'ਸ' ਸੱਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485–486 | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ | 8.00 |
| 500 | ਸਿੱਖ-ਵਿਦਿਅਕ ਸੰਸਥਾਵਾਂ ਤੇ ਸਿੱਖੀ ਇਤਿਹਾਸ | 6.00 |
| 501 | 'ਚੜ੍ਹਦੀ ਕਲਾ' ਦਾ ਸੰਖੇਪ ਇਤਿਹਾਸ | 10.00 |
| 502 | '੧ਓ' ਦਾ ਸਿਧਾਂਤ ਤੇ ਭੂਗੋਲ | 10.00 |
| 503–504 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 505–506 | ਪ੍ਰਾਪਤ ਪੁਰਾਣੇ ਰਹਿਤਨਾਮੇ-ਮੁਲਾਂਕਣ | 12.00 |
| 507–508 | ਅਜੋਕੇ ਯੁੱਗ ਵਿੱਚ ਖ਼ਾਲਸੇ ਦੀ ਪ੍ਰਾਸੰਗਿਕਤਾ | 12.00 |

Indo Printers © 0175 -356313